# ਮਸਤੀ ਦਾ ਨਮਾਜ਼ੀ
# ਗੁਰੂ ਬਾਬਾ ਨਾਨਕ

ਅਨੁਵਾਦਕ ਅਤੇ ਸੰਪਾਦਕ
**ਗੁਰਬਖ਼ਸ਼ ਸਿੰਘ**

ਅਦਭੁਤ ਪੌਣਾਹਾਰੀ : *ਮੂਬਿਦ ਅਰਦਿਸਤਾਨੀ (ਮੁਹਸਿਨ ਫ਼ਾਨੀ)*

ਮੁਰਸ਼ਿਦ-ਏ-ਕਾਮਿਲ : *ਨੰਦ ਲਾਲ ਗੋਯਾ*

ਤ੍ਰਿਗੁਣ-ਅਤੀਤ ਦਾ ਸਰਬੋਤਮ ਮਹਾਂ ਪੁਰਖ : *ਮੁਨਸ਼ੀ ਸੁਜਾਨ ਰਾਏ*

ਲਿਵਲੀਨ ਨਾਨਕ : *ਬੁੱਧ ਸਿੰਘ ਅਰੋੜਾ*

ਬ੍ਰਹਮ ਗਿਆਨੀ ਪੂਰਨ ਸਤਿਗੁਰੂ : *ਗ਼ੁਲਾਮ ਅਲ਼ੀ ਖ਼ਾਨ ਸੱਯਦ*

ਨ ਹਿੰਦੂ ਨ ਮੁਸਲਮਾਨ : *ਖ਼ੁਸ਼ਵਕਤ ਰਾਏ*

ਹੱਥ ਕਾਰ ਵਲ, ਦਿਲ ਯਾਰ ਵਲ : *ਬਖ਼ਤ ਮੱਲ*

ਬੇਦੀ ਕੁਲ ਦਾ ਚਮਕਦਾਰ ਤਾਰਾ : *ਅਹਿਮਦ ਸ਼ਾਹ ਬਟਾਲਵੀ*

ਮਸਤੀ ਦਾ ਨਮਾਜ਼ੀ : *ਸੋਹਨ ਲਾਲ ਸੂਰੀ*

ਸੱਚ ਦਾ ਵਪਾਰੀ : *ਬੂਟੇ ਸ਼ਾਹ*

ਜ਼ਾਹਿਰ ਪੀਰ ਜਗਤ ਗੁਰ ਬਾਬਾ : *ਮੁਨਸ਼ੀ ਅਬਦੁਲ ਕਰੀਮ*

ਸੁਲਹ-ਕੁਲ ਦਰਵੇਸ਼ : *ਗਣੇਸ਼ ਦਾਸ ਵਡੇਹਰਾ*

ਕ੍ਰਾਂਤੀਕਾਰੀ ਬਾਬਾ : *ਮੁਫ਼ਤੀ ਅਲੀ-ਉਦ-ਦੀਨ*

ਅਜ਼ਲੀ ਵਿਦਿਆ ਦਾ ਗਿਆਤਾ : *ਭਗਤ ਮਾਲਾ*

ਏਕਤਾ ਦਾ ਗਾਇਕ : *ਗੁਲਗਸ਼ਤ-ਏ-ਪੰਜਾਬ*

ਨਾਨਕ ਸ਼ਾਹ ਫ਼ਕੀਰ : *ਰਤਨ ਚੰਦ ਬਾਲ*

# ਮਸਤੀ ਦਾ ਨਮਾਜ਼ੀ
# ਗੁਰੂ ਬਾਬਾ ਨਾਨਕ

ਅਨੁਵਾਦਕ ਅਤੇ ਸੰਪਾਦਕ
**ਗੁਰਬਖ਼ਸ਼ ਸਿੰਘ**
ਅਸਿਸਟੈਂਟ ਡਾਇਰੈਕਟਰ
ਪੰਜਾਬ ਹਿਸਟਾਰੀਕਲ ਸਟੱਡੀਜ਼
ਪੰਜਾਬੀ ਯੂਨੀਵਰਸਿਟੀ, ਪਟਿਆਲਾ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

MASTI DA NAMAZI GURU BABA NANAK *(PUNJABI)*

*(Source material from Persian Literature pertaining to Guru Nanak's life)*

*translated and edited by*
GURBAX SINGH

ISBN : 81-7380-577-6

1999
ਦੂਜੀ ਵਾਰ : 1100
ਮੁਲ : 80-00

ਡਾ. ਰਣਬੀਰ ਸਿੰਘ, ਰਜਿਸਟਰਾਰ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਦੁਆਰਾ ਪ੍ਰਕਾਸ਼ਿਤ
ਅਤੇ

# ਮੁਖ ਬੰਧ

ਸ੍ਰੀ ਗੁਰੂ ਨਾਨਕ ਦੇਵ ਜੀ ਦੇ ਪੰਜ ਸੌ ਸਾਲਾ ਜਨਮ ਉਤਸਵ ਨੂੰ ਉਤਸਾਹ-ਪੂਰਵਕ ਮਨਾਉਣ ਲਈ ਜੋ ਯੋਜਨਾਵਾਂ ਪੰਜਾਬੀ ਯੂਨੀਵਰਸਿਟੀ ਨੇ ਤਿਆਰ ਕੀਤੀਆਂ ਸਨ, ਉਨ੍ਹਾਂ ਵਿਚੋਂ ਇਕ ਗੁਰੂ ਨਾਨਕ ਦੇਵ ਜੀ ਸਬੰਧੀ ਨਵਾਂ ਤੇ ਨਰੋਆ ਸਾਹਿਤ ਲਿਖਵਾਉਣਾ ਸੀ। ਇਸ ਮੰਤਵ ਦੀ ਪੂਰਤੀ ਲਈ ਇਕ ਇਨਾਮੀ ਸਕੀਮ ਸਾਲ 1969 ਵਿਚ ਚਾਲੂ ਕੀਤੀ ਗਈ ਜਿਸ ਦੇ ਅਧੀਨ ਵਧੀਆ ਜੀਵਨੀ, ਵਧੀਆ ਨਾਟਕ, ਵਧੀਆ ਨਾਵਲ ਅਤੇ ਵਧੀਆ ਮਹਾਂ-ਕਾਵਿ ਲਿਖਣ ਵਾਲਿਆਂ ਲਈ ਯੋਗ ਇਨਾਮ ਰਖੇ ਗਏ। ਇਸ ਇਨਾਮੀ ਸਕੀਮ ਅਧੀਨ ਪਿਛਲੇ ਸਾਲ ਜੂਨ 1969 ਵਿਚ ਕੋਈ ਵੀਹ ਬਾਈ ਕਿਤਾਬਾਂ ਯੂਨੀਵਰਸਿਟੀ ਦੇ ਯੋਜਨਾ ਤੇ ਵਿਕਾਸ ਵਿਭਾਗ ਵਿਚ ਪਹੁੰਚੀਆਂ। ਇਨਾਮਾਂ ਦਾ ਨਿਰਣਾ ਕਰਨ ਲਈ ਯੋਗ ਜੱਜ ਨਿਯੁਕਤ ਕੀਤੇ ਗਏ। ਉਨ੍ਹਾਂ ਨੇ ਤਿੰਨ ਪੁਸਤਕਾਂ ਨੂੰ ਇਨਾਮ ਦਿੱਤੇ ਜਾਣ ਯੋਗ ਮੰਨਿਆ। ਇਨ੍ਹਾਂ ਵਿਚ ਇਕ ਪ੍ਰੋ. ਗੁਰਦਿਆਲ ਸਿੰਘ 'ਫੁਲ' (ਅੰਮ੍ਰਿਤਸਰ) ਰਚਿਤ 'ਨਾਨਕ ਰਾਹੁ ਪਛਾਣਹਿ ਸੇਇ', ਦੂਜੀ ਪ੍ਰੋ. ਗੁਰਬਖਸ਼ ਸਿੰਘ ਰਚਿਤ 'ਮਸਤੀ ਦਾ ਨਮਾਜ਼ੀ, ਗੁਰੂ ਬਾਬਾ ਨਾਨਕ' ਅਤੇ ਤੀਜੀ ਅੰਮ੍ਰਿਤ ਲਾਲ ਮਦਾਨ ਦੀ ਲਿਖੀ 'ਸੰਤ ਮਹਾਤਮਾ' ਸੀ। ਪਹਿਲੀ ਤਾਂ ਲੇਖਕ ਨੇ ਆਪ ਕਿਸੇ ਪ੍ਰਾਈਵੇਟ ਪ੍ਰਕਾਸ਼ਕ ਦੀ ਸਹਾਇਤਾ ਨਾਲ ਛਾਪ ਲਈ ਹੈ, ਦੂਜੀ ਜੋ ਅਜੇ ਛਪਣੀ ਬਾਕੀ ਸੀ, ਹੁਣ ਛਾਪ ਕੇ ਪਾਠਕਾਂ ਤਕ ਪਹੁੰਚਾਉਣ ਦੀ ਖੁਸ਼ੀ ਲੈਂਦੇ ਹਾਂ।

ਇਸ ਪੁਸਤਕ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਬਾਰੇ 16 ਫ਼ਾਰਸੀ ਇਤਿਹਾਸਕਾਰਾਂ ਵਲੋਂ ਵਖ ਵਖ ਸਮਿਆਂ ਤੇ ਅੰਕਿਤ ਕੀਤੇ ਗੁਰੂ ਬਾਬੇ ਦੇ ਹਾਲ ਹਨ। ਇਹ ਇਕ ਤਰ੍ਹਾਂ ਦੀ ਇਸ ਗੱਲ ਦੀ ਦਸਤਾਵੇਜ਼ ਹੈ ਕਿ ਗ਼ੈਰ-ਸਿਖ ਲੇਖਕਾਂ ਨੇ ਬਾਬਾ ਜੀ ਨੂੰ ਅਤੇ ਬਾਬਾ ਜੀ ਦੇ ਚਲਾਏ ਪੰਥ ਨੂੰ ਕਿਸ ਰੰਗ ਵਿਚ ਲਿਆ ਅਤੇ ਉਸ ਦੀ ਮਹਾਨਤਾ ਤੋਂ ਉਹ ਕਿਵੇਂ ਪ੍ਰਭਾਵਿਤ ਹੋਏ।

ਪੁਸਤਕ ਨੂੰ ਲਾਭਦਾਇਕ ਬਣਾਉਣ ਲਈ ਜਿਸ ਫ਼ਾਰਸੀ ਹੱਥ-ਲਿਖਤ ਤੋਂ ਬ੍ਰਿਤਾਂਤ ਲਿਆ ਗਿਆ ਹੈ, ਉਸ ਦਾ ਨਾਂ, ਪਤਾ, ਪੁਸਤਕ ਦੇ ਅੰਤ ਤੇ ਦੇ ਦਿੱਤਾ ਹੈ। ਇਸ ਦੇ ਨਾਲ ਹੀ ਫ਼ਾਰਸੀ ਦੀ ਮੂਲ ਹੱਥ-ਲਿਖਤ ਦੇ ਪੰਨਿਆਂ ਦਾ ਵੇਰਵਾ ਵੀ ਮੂਲ-ਪਾਠ ਵਿਚ ਲਿਖ ਦਿੱਤਾ ਹੈ ਤਾਂ ਜੋ ਖੋਜੀ ਸੱਜਣ ਹੋਰ ਵਧੇਰੀ ਖੋਜ ਆਪ ਕਰ ਸਕਣ। ਇਸ ਤਰ੍ਹਾਂ ਇਹ ਪੁਸਤਕ ਜੀਵਨੀ ਦੀ ਜੀਵਨੀ ਹੈ ਤੇ ਹਵਾਲਾ ਪੁਸਤਕ ਦੀ ਹਵਾਲਾ ਪੁਸਤਕ।

ਪਟਿਆਲਾ
21 ਫ਼ਰਵਰੀ, 1970

**ਕ੍ਰਿਪਾਲ ਸਿੰਘ ਨਾਰੰਗ**
*ਵਾਈਸ ਚਾਂਸਲਰ*

# ਵਿਸ਼ੇ-ਸੂਚੀ



## ਗੁਰੂ ਨਾਨਕ ਚਰਿਤਰ

# ਭੂਮਿਕਾ

## (ੳ) ਉਪਲਬਧ ਰਚਨਾਵਾਂ

ਅੱਜ ਤਕ ਗੁਰੂ ਨਾਨਕ ਦੇਵ ਜੀ ਦੇ ਜੀਵਨ ਅਤੇ ਉਨ੍ਹਾਂ ਦੇ ਸਿੱਧਾਂਤ ਬਾਰੇ ਜੋ ਕੁਝ ਲਿਖਿਆ ਗਿਆ ਹੈ, ਉਹ ਵਧੇਰੇ ਕਰਕੇ ਜਨਮ ਸਾਖੀਆਂ ਅਤੇ ਗੁਰਮੁੱਖੀ ਲਿਪੀ ਵਿਚ ਲਿਖੇ ਧਾਰਮਕ ਗ੍ਰੰਥਾਂ ਦੇ ਆਧਾਰ ਤੇ ਲਿਖਿਆ ਗਿਆ ਹੈ। ਫ਼ਾਰਸੀ ਲਿਖਤਾਂ ਦਾ ਜ਼ਿਆਦਾ ਪ੍ਰਯੋਗ ਨਹੀਂ ਕੀਤਾ ਗਿਆ; ਕਿਤੇ ਕਿਤੇ ਕਰਮ ਸਿੰਘ ਅਤੇ ਡਾ. ਗੰਡਾ ਸਿੰਘ ਵਰਗੇ ਇਤਿਹਾਸਕਾਰਾਂ ਨੇ ਇਨ੍ਹਾਂ ਦੇ ਅਧਿਐਨ ਦਾ ਯਤਨ ਜ਼ਰੂਰ ਕੀਤਾ ਹੈ ਤੇ ਕੁਝ ਹਿੱਸਿਆਂ ਨੂੰ ਉਲਥਾ ਕੇ ਇਨ੍ਹਾਂ ਦਾ ਪੰਜਾਬੀ ਰੂਪ ਪਾਠਕਾਂ ਦੇ ਸਾਮ੍ਹਣੇ ਲਿਆਂਦਾ ਹੈ। ਤਾਂ ਵੀ, ਇਸ ਸਬੰਧੀ ਫ਼ਾਰਸੀ ਦੇ ਹਿੰਦੂ, ਸਿੱਖ ਤੇ ਮੁਸਲਮਾਨ ਲਿਖਾਰੀਆਂ ਦੀਆਂ ਰਚਨਾਵਾਂ ਆਮ ਤੌਰ ਤੇ ਪਾਠਕਾਂ ਦੀਆਂ ਨਜ਼ਰਾਂ ਤੋਂ ਓਹਲੇ ਰਹੀਆਂ ਹਨ। ਇਸ ਪੁਸਤਕ ਵਿਚ ਅਜੇਹੇ ਸੋਲ੍ਹਾਂ ਲਿਖਾਰੀਆਂ ਦੀਆਂ ਰਚਨਾਵਾਂ ਦੇ ਸਬੰਧਤ ਭਾਗਾਂ ਦਾ ਪੰਜਾਬੀ ਰੂਪ ਪੇਸ਼ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ। ਰਚਨਾਵਾਂ ਦਾ ਵੇਰਵਾ ਅਗੇ ਦਿੱਤਾ ਹੈ।

ਸਤਾਰ੍ਹਵੀਂ ਸਦੀ ਦੇ ਤਿੰਨ ਪ੍ਰਸਿੱਧ ਲਿਖਾਰੀ ਮੂਬਿਦ ਜ਼ੁਲਫ਼ਿਕਾਰ ਅਰਦਿਸਤਾਨੀ (ਮੁਹਸਿਨ ਫ਼ਾਨੀ), ਦੀਵਾਨ ਨੰਦ ਲਾਲ ਗੋਯਾ ਅਤੇ ਮੁਨਸ਼ੀ ਸੁਜਾਨ ਰਾਏ ਭੰਡਾਰੀ ਹੋਏ ਹਨ। ਇਨ੍ਹਾਂ ਦੀਆਂ ਰਚਨਾਵਾਂ ਦੇ ਕ੍ਰਮਵਾਰ ਨਾਂ 'ਦਬਿਸਤਾਨ-ਏ-ਮਜ਼ਾਹਿਬ', 'ਕੁਲਿੱਯਾਤ ਭਾਈ ਨੰਦ ਲਾਲ' ਅਤੇ 'ਖ਼ੁਲਾਸਤ-ਉਤ-ਤਵਾਰੀਖ਼' ਹਨ। ਇਨ੍ਹਾਂ ਲਿਖਾਰੀਆਂ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਇਨ੍ਹਾਂ ਨੂੰ ਗੁਰੂ ਨਾਨਕ ਦੇ, ਕਿਸੇ ਨ ਕਿਸੇ ਰੂਪ ਵਿਚ ਉਤਰਾਧਿਕਾਰੀ ਦਾ ਸਮਕਾਲੀ ਹੋਣ ਦਾ ਮਾਣ ਪ੍ਰਾਪਤ ਸੀ। ਮੁਹਸਿਨ ਫ਼ਾਨੀ, ਛੇਵੇਂ ਅਤੇ ਸਤਵੇਂ ਨਾਨਕ, ਭਾਵ ਗੁਰੂ ਹਰਿ ਗੋਬਿੰਦ ਸਾਹਿਬ ਅਤੇ ਗੁਰੂ ਹਰਿ ਰਾਏ ਸਾਹਿਬ ਦਾ ਸਮਕਾਲੀ ਹੀ ਨਹੀਂ ਸੀ, ਉਨ੍ਹਾਂ ਦਾ ਨਿਕਟਵਰਤੀ ਵੀ ਸੀ, ਅਤੇ ਸਿੱਖ ਨਾ ਹੁੰਦੇ ਹੋਇਆਂ ਵੀ ਸਿੱਖ-ਗੁਰੂਆਂ ਦੇ ਚਰਿਤ੍ਰ ਅਤੇ ਆਚਰਣ ਤੋਂ

---

1. ਇਸ ਦਾ ਅੰਗ੍ਰੇਜ਼ੀ ਅਨੁਵਾਦ ਡੇਵਿਡ ਸੀਆ ਤੇ ਏਨਦਨੀ ਟਰਾਇਰ ਨੇ 1843 ਵਿਚ ਲੰਡਨ ਵਿਚ ਛਾਪਿਆ। ਸ. ਉਮਰਾਉ ਸਿੰਘ ਮਜੀਠੀਏ ਨੇ *'ਨਾਨਕ ਪੰਥੀਆਂ'* ਵਾਲੇ ਭਾਗ ਦਾ ਅਨੁਵਾਦ ਅੰਗ੍ਰੇਜ਼ੀ ਵਿਚ ਕਰ ਕੇ ਜੂਨ 1930 ਦੇ *'ਖਾਲਸਾ ਰੀਵਿਊ'* ਲਾਹੌਰ ਵਿਚ ਛਾਪਿਆ। ਡਾ. ਗੰਡਾ ਸਿੰਘ ਨੇ 1940 ਵਿਚ ਇਸੇ ਭਾਗ ਦਾ ਅੰਗ੍ਰੇਜ਼ੀ ਅਨੁਵਾਦ ਛਾਪਿਆ।

ਅਸੰਭਵ ਸਨ; ਦੂਜੇ ਕੱਟੜਪਨ ਤੋਂ ਮੁਕਤ ਹੋ ਕੇ ਵਾਕਿਆਤ ਉਤੇ ਟੀਕਾ ਟਿਪਣੀ ਵੀ ਕੋਈ ਸੌਖੀ ਗੱਲ ਨਹੀਂ ਸੀ। ਅਜੇਹੇ ਸੋਮਿਆਂ ਨੂੰ ਬੜੇ ਸੋਚ ਸਮਝ ਕੇ, ਪੂਰੀ ਛਾਨ ਬੀਨ ਤੋਂ ਮਗਰੋਂ ਵਰਤਣ ਦੀ ਲੋੜ ਹੈ। ਇਹ ਗੱਲ ਪਾਠਕਾਂ ਤੇ ਛੱਡ ਦਿੱਤੀ ਗਈ ਹੈ ਅਤੇ ਗੁਰੂ ਨਾਨਕ ਨਾਲ ਸਬੰਧਤ ਇਸ ਪੁਸਤਕ ਵਿਚ ਮਿਲੇ ਹਵਾਲੇ ਕੇਵਲ ਉਲਥਾਏ ਹੀ ਗਏ ਹਨ।

ਇਹ ਗੱਲ ਚੇਤੇ ਰਖਣੀ ਚਾਹੀਦੀ ਹੈ ਕਿ ਇਸ ਦੌਰ ਦੇ ਇਨ੍ਹਾਂ ਚਾਰੇ ਲਿਖਾਰੀਆਂ ਨੇ ਅੰਗ੍ਰੇਜ਼ਾਂ ਦੇ ਕਹਿਣ ਤੇ ਸਿੱਖਾਂ ਦਾ ਇਤਿਹਾਸ ਲਿਖਿਆ। ਖ਼ੁਸ਼ਵਕਤ ਰਾਏ ਈਸਟ ਇੰਡੀਆ ਕੰਪਨੀ ਦਾ ਸਰਕਾਰੀ ਅਖ਼ਬਾਰ-ਨਵੀਸ ਸੀ। ਇਸ ਦੀ ਪੁਸਤਕ ਦਾ ਨਾਂ *'ਤਵਾਰੀਖ਼-ਏ-ਪੰਜਾਬ'* ਹੈ। ਇਸ ਨੂੰ *'ਗੁਜ਼ਾਰਿਸ਼-ਏ-ਫ਼ਿਰਕਾ-ਏ-ਸਿੱਖਾਂ'* ਵੀ ਕਿਹਾ ਜਾਂਦਾ ਹੈ। ਇਸ ਵਿਚ ਸਿੱਖਾਂ ਦੇ ਆਰੰਭ ਤੋਂ 1811 ਈ. ਤਕ ਦੇ ਹਾਲਾਤ ਦਰਜ ਹਨ। ਗੁਰੂ ਨਾਨਕ ਦੇਵ ਜੀ ਬਾਰੇ ਕੁਝ ਲਿਖਣ ਤੋਂ ਪਹਿਲਾਂ ਉਹ ਬਿਲਕੁਲ ਸਪਸ਼ਟ ਕਰ ਦੇਂਦਾ ਹੈ ਕਿ ਇਹ ਪੁਸਤਕ ਉਹ ਡੇਵਿਡ ਆਖ਼ਤਰ ਲੋਨੀ ਦੇ ਕਹਿਣ ਉਤੇ ਕੇਵਲ ਆਪਣੀ ਨਿਜੀ ਭਲਾਈ ਤੇ ਜ਼ਾਤੀ ਹਿੱਤਾਂ ਲਈ ਲਿਖ ਰਿਹਾ ਹੈ।

ਇਸੇ ਤਰ੍ਹਾਂ ਬਖ਼ਤ ਮੱਲ ਨੇ ਆਪਣੇ ਹੀ ਕਥਨ ਅਨੁਸਾਰ ਜਾਨ ਮੈਲਕਮ ਸਾਹਿਬ ਦੇ ਕਹੇ ਤੇ ਇਕ ਪੁਸਤਕ *'ਖ਼ਾਲਿਸਾ ਨਾਮਾ'* ਲਿਖੀ। ਸਿੱਖਾਂ ਦਾ ਇਤਿਹਾਸ ਲਿਖਣ ਦਾ ਮੰਤਵ ਦੱਸਦਿਆਂ ਉਹ ਇਹ ਗੱਲ ਲੁਕਾ ਕੇ ਨਹੀਂ ਰਖਦਾ ਕਿ ਉਹ ਆਪਣੇ ਪਦਾਰਥਕ ਲਾਭਾਂ ਲਈ ਅਜੇਹਾ ਕਰ ਰਿਹਾ ਹੈ। ਖ਼ੁਸ਼ਵਕਤ ਰਾਏ ਦੀ ਪੁਸਤਕ 'ਤਵਾਰੀਖ਼-ਏ-ਸਿੱਖਾਂ' ਵਾਂਗ ਪੁਸਤਕ 'ਖ਼ਾਲਿਸਾ ਨਾਮਾ' ਵੀ 1811-1814 ਈ. ਦੇ ਦਰਮਿਆਨ ਲਿਖੀ ਗਈ। ਗੁਰੂ ਨਾਨਕ ਦੇਵ ਜੀ ਬਾਰੇ ਬਖ਼ਤ ਮੱਲ ਦੇ ਵਿਚਾਰਾਂ ਉਤੇ ਖ਼ੁਸ਼ਵਕਤ ਰਾਏ ਦੇ ਵਿਚਾਰਾਂ ਵਾਂਗ ਹਿੰਦੂ ਸਭਿਅਤਾ ਦਾ ਪ੍ਰਭਾਵ ਪ੍ਰਤਖ ਦਿਸ ਰਿਹਾ ਹੈ। ਇਸ ਲਈ ਸਬੰਧਤ ਭਾਗਾਂ ਦਾ ਪੰਜਾਬੀ ਉਲੱਥਾ ਦਿੱਤਾ ਗਿਆ ਹੈ ਤਾਂ ਕਿ ਇਤਿਹਾਸਕਾਰ ਆਲੋਚਨਾਤਮਕ ਢੰਗ ਨਾਲ ਇਨ੍ਹਾਂ ਦਾ ਸਹੀ ਪ੍ਰਯੋਗ ਕਰ ਸਕਣ।

ਅਹਿਮਦ ਸ਼ਾਹ ਬਟਾਲਵੀ ਨੇ ਆਪਣੀ ਪੁਸਤਕ *'ਤਾਰੀਖ਼-ਏ-ਹਿੰਦ'* 1818 ਈ. ਵਿਚ ਲਿਖੀ। ਅਹਿਮਦ ਸ਼ਾਹ ਦੀ ਵਿਸ਼ੇਸ਼ਤਾ ਕਈ ਕਾਰਣਾਂ ਕਰਕੇ ਹੈ। ਇਕ ਤਾਂ ਇਹ ਬਟਾਲੇ ਦਾ ਪ੍ਰਸਿੱਧ ਰਈਸ ਸੀ, ਦੂਜਾ ਮੰਨਿਆ ਪ੍ਰਮੰਨਿਆ ਵਿਦਵਾਨ ਅਤੇ ਬਟਾਲੇ ਅਤੇ ਆਲੇ ਦੁਆਲੇ ਦੇ ਕਾਦਰੀ ਮੁਸਲਮਾਨਾਂ ਦਾ ਸਤਿਕਾਰਿਆ ਆਗੂ ਸੀ। ਮਹਾਰਾਜਾ ਰਣਜੀਤ ਸਿੰਘ ਇਸ ਦੀ ਇੱਜ਼ਤ ਕਰਦਾ ਸੀ ਅਤੇ ਅੰਗ੍ਰੇਜ਼ੀ ਦਰਬਾਰ ਵਿਚ ਵੀ ਇਸ ਦਾ ਬੜਾ ਰਸੂਖ਼ ਸੀ। ਇਸ ਨੇ *'ਤਾਰੀਖ਼-ਏ-ਹਿੰਦ'* ਲੈਫ਼ਟੀਨੈਂਟ ਮੱਰੇ ਦੇ ਕਹਿਣ ਉਤੇ ਲਿਖੀ। ਇਸ ਵਿਚ ਸਿੱਖ ਧਰਮ ਦੇ ਆਰੰਭ ਅਤੇ ਉਨ੍ਹਾਂ ਦੇ ਗੁਰੂਆਂ ਬਾਰੇ ਇਕ ਵਿਸ਼ੇਸ਼ ਅਧਿਆਇ ਦਿੱਤਾ ਹੋਇਆ ਹੈ ਜਿਸ ਦਾ ਨਾਂ *'ਜ਼ਿਕਰ-ਏ-ਗੁਰੂਆਂ ਵ ਇਬਤਦਾ-ਏ-ਸਿੰਘਾਂ ਵ ਮਜ਼ਹਬ-ਏ-ਏਸ਼ਾਂ* ਹੈ। ਇਸ ਵਿਚ ਗੁਰੂ ਨਾਨਕ ਬਾਰੇ ਕੁਝ

ੜਾ ਜਿਹਾ ਹਾਲ ਲਿਖਿਆ ਹੋਇਆ ਹੈ। ਪਰ ਇਸ ਬਾਰੇ ਇਹ ਦਸਣਾ ਉਚਿਤ ਹੈ ਕ ਜਿਥੋਂ ਤਕ ਸਿੱਖ ਗੁਰੂਆਂ ਬਾਰੇ ਅਹਿਮਦ ਸ਼ਾਹ ਨੇ ਆਪਣੇ ਵਿਚਾਰ ਪ੍ਰਗਟਾਏ ਹਨ, ਉਹ ਕੇਵਲ ਸੁਣੀਆਂ ਸੁਣਾਈਆਂ ਗੱਲਾਂ ਤੇ ਆਧਾਰਿਤ ਸਨ। ਲੇਖਕ ਨੇ ਵਧੇਰੇ ਖੋਜ ਤੋਂ ਕੰਮ ਨਹੀਂ ਲਿਆ, ਪਰ ਉਸ ਸਮੇਂ ਦੇ ਸਿੱਖਾਂ ਦੇ ਆਚਰਣ ਬਾਰੇ ਉਸ ਦੇ ਵਿਚਾਰ ਇਤਿਹਾਸਕ ਤੌਰ ਤੇ ਜ਼ਿਆਦਾ ਮਹੱਤਾ ਰਖਦੇ ਹਨ।

ਸੋਹਨ ਲਾਲ ਸੂਰੀ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਇਤਿਹਾਸਕਾਰ ਸੀ। ਇਸ ਦੀ ਪੁਸਤਕ *'ਉਮਦਾਤ-ਓਤ-ਤਵਾਰੀਖ਼'* ਵਿਚ ਗੁਰੂ ਨਾਨਕ ਬਾਰੇ ਸ਼ਰਧਾ-ਪੂਰਵਕ ਭਾਵ ਲਿਖੇ ਗਏ ਹਨ ਅਤੇ ਇਹ ਜ਼ਿਆਦਾਤਰ ਜਨਮ ਸਾਖੀਆਂ ਤੇ ਆਧਾਰਿਤ ਹਨ। ਗ਼ੁਲਾਮ ਮਹੀ-ਉਦ-ਦੀਨ ਬੂਟੇ ਸ਼ਾਹ ਦੀ ਪੁਸਤਕ *'ਤਵਾਰੀਖ਼-ਏ-ਪੰਜਾਬ'* 1848 ਵਿਚ ਲਿਖੀ ਗਈ। ਇਸ ਵਿਚ ਵੀ ਲੇਖਕ ਨੇ ਜਨਮ ਸਾਖੀਆਂ ਨੂੰ ਆਪਣੀ ਲੇਖਣੀ ਦਾ ਆਧਾਰ ਬਣਾਇਆ ਹੈ, ਪਰ ਕਈ ਥਾਵਾਂ ਤੇ ਇਸ ਦੇ ਗੁਰੂ ਨਾਨਕ ਦੇਵ ਬਾਰੇ ਵਿਚਾਰ ਬੜੇ ਨਰੋਏ ਤੇ ਨਿੱਗਰ ਹਨ।

ਗਨੇਸ਼ ਦਾਸ ਵਡੇਹਰਾ ਗੁਜਰਾਤ ਦਾ ਕਾਨੂੰਗੋ ਸੀ। ਇਸ ਦੀ ਰਚਨਾ *'ਰਿਸਾਲਾ-ਏ-ਸਾਹਿਬ-ਨੁਮਾ, ਤਾਰੀਖ਼-ਏ-ਪੰਜਾਬ'* ਵਿਚ 1847 ਈ. ਤਕ ਦੇ ਹਾਲਾਤ ਹਨ। ਮਗਰੋਂ ਦੋ ਵਰ੍ਹਿਆਂ ਦੇ ਹਾਲਾਤ ਹੋਰ ਦਰਜ ਕੀਤੇ ਗਏ ਅਤੇ ਇਸ ਦਾ ਨਾਂ *'ਗੁਲਸ਼ਨ-ਏ-ਪੰਜਾਬ'*, *'ਚਾਰ ਬਾਗ਼-ਏ-ਪੰਜਾਬ'* ਪੈ ਗਿਆ। ਗੁਰੂ ਨਾਨਕ ਦੇਵ ਬਾਰੇ ਗਣੇਸ਼ ਦਾਸ ਵਡੇਹਰਾ ਨੇ ਜੋ ਕੁਝ ਲਿਖਿਆ ਉਸ ਦਾ ਅਨੁਵਾਦ ਦਿੱਤਾ ਜਾ ਰਿਹਾ ਹੈ।

ਮੁਫ਼ਤੀ ਅਲੀ-ਉਦ-ਦੀਨ ਦੀ ਰਚਨਾ *'ਇਬਰਤ ਨਾਮਾ'*[1] ਵਿਚ ਵੀ ਗੁਰੂ ਨਾਨਕ ਦੇਵ ਜੀ ਬਾਰੇ ਸਬੰਧਤ ਹਿੱਸੇ ਦੇ ਉਲੱਥੇ ਸ਼ਾਮਿਲ ਕੀਤੇ ਗਏ ਹਨ। ਇਹ ਪੁਸਤਕ 1824 ਈ. ਦੇ ਨੇੜੇ ਤੇੜੇ ਲਿਖਣੀ ਸ਼ੁਰੂ ਹੋਈ। ਮੁਫ਼ਤੀ ਅਲੀ-ਉਦ-ਦੀਨ ਲਾਹੌਰ ਦਾ ਜੰਮ-ਪਲ ਤੇ ਇਥੋਂ ਦਾ ਵਸਨੀਕ ਸੀ, ਪਰ ਰਣਜੀਤ ਸਿੰਘ ਦੇ ਰਾਜ ਦੇ ਉਦੈ ਸਮੇਂ ਸਿੱਖਾਂ ਦੇ ਚੜ੍ਹਦੇ ਸੂਰਜ ਦੀ ਰੋਸ਼ਨੀ ਸਹਿ ਨਾ ਸਕਿਆ ਅਤੇ ਲੁਧਿਆਣੇ ਅੰਗ੍ਰੇਜ਼ਾਂ ਪਾਸ ਚਲਾ ਗਿਆ ਅਤੇ ਉਨ੍ਹਾਂ ਦੀ ਮੁਲਾਜ਼ਮਤ ਇਖ਼ਤਿਆਰ ਕਰ ਲਈ। 1849 ਈ. ਵਿਚ ਪੰਜਾਬ ਉਤੇ ਅੰਗ੍ਰੇਜ਼ੀ ਰਾਜ ਕਾਇਮ ਹੋਇਆ ਤਾਂ ਬਾਅਦ ਵਿਚ ਇਹ ਆਪਣੇ ਵਤਨ ਨੂੰ ਪਰਤਿਆ। ਇਥੇ ਆ ਕੇ ਇਸ ਨੇ ਇਹ ਪੁਸਤਕ ਸਮਾਪਤ ਕੀਤੀ। ਇਸ ਨੇ ਸੋਹਨ ਲਾਲ ਸੂਰੀ ਦੀ ਪੁਸਤਕ *'ਉਮਦਤ-ਉਤ-ਤਵਾਰੀਖ਼'* ਨੂੰ ਵੀ ੜ੍ਹਿਆ, ਪਰ ਉਸ ਦੇ ਵਿਚਾਰਾਂ ਨਾਲ ਸਹਿਮਤ ਨਾ ਹੋ ਸਕਿਆ। ਉਸ ਅਨੁਸਾਰ

---

ਪੰਜਾਬੀ ਅਦਬੀ ਅਕਾਡਮੀ, ਮਾਡਲ ਟਾਊਨ, ਲਾਹੌਰ (ਪਾਕਿਸਤਾਨ) ਨੇ ਪਹਿਲੀ ਵਾਰੀ ਇਸ ੜਾ. ਮੁਹੰਮਦ ਬਾਕਰ ਦੇ ਹੱਥੋਂ ਸੰਪਾਦਿਤ ਕਰਾ ਕੇ 1961 ਈ. ਵਿਚ ਰਿਪਨ ਪ੍ਰੈਸ, ਲਾਹੌਰ ਤੋਂ ਛਾਇਆ।

ੜਾ ਜਿਹਾ ਹਾਲ ਲਿਖਿਆ ਹੋਇਆ ਹੈ। ਪਰ ਇਸ ਬਾਰੇ ਇਹ ਦਸਣਾ ਉਚਿਤ ਹੈ ਕ ਜਿਥੋਂ ਤਕ ਸਿੱਖ ਗੁਰੂਆਂ ਬਾਰੇ ਅਹਿਮਦ ਸ਼ਾਹ ਨੇ ਆਪਣੇ ਵਿਚਾਰ ਪ੍ਰਗਟਾਏ ਹਨ, ਉਹ ਕੇਵਲ ਸੁਣੀਆਂ ਸੁਣਾਈਆਂ ਗੱਲਾਂ ਤੇ ਆਧਾਰਿਤ ਸਨ। ਲੇਖਕ ਨੇ ਵਧੇਰੇ ਖੋਜ ਤੋਂ ਕੰਮ ਨਹੀਂ ਲਿਆ, ਪਰ ਉਸ ਸਮੇਂ ਦੇ ਸਿੱਖਾਂ ਦੇ ਆਚਰਣ ਬਾਰੇ ਉਸ ਦੇ ਵਿਚਾਰ ਇਤਿਹਾਸਕ ਤੌਰ ਤੇ ਜ਼ਿਆਦਾ ਮਹੱਤਾ ਰਖਦੇ ਹਨ।

ਸੋਹਨ ਲਾਲ ਸੂਰੀ ਮਹਾਰਾਜਾ ਰਣਜੀਤ ਸਿੰਘ ਦਾ ਦਰਬਾਰੀ ਇਤਿਹਾਸਕਾਰ ਸੀ। ਇਸ ਦੀ ਪੁਸਤਕ *'ਉਮਦਾਤ-ਓਤ-ਤਵਾਰੀਖ਼'* ਵਿਚ ਗੁਰੂ ਨਾਨਕ ਬਾਰੇ ਸ਼ਰਧਾ-ਪੂਰਵਕ ਭਾਵ ਲਿਖੇ ਗਏ ਹਨ ਅਤੇ ਇਹ ਜ਼ਿਆਦਾਤਰ ਜਨਮ ਸਾਖੀਆਂ ਤੇ ਆਧਾਰਿਤ ਹਨ। ਗ਼ੁਲਾਮ ਮਹੀ-ਉਦ-ਦੀਨ ਬੂਟੇ ਸ਼ਾਹ ਦੀ ਪੁਸਤਕ *'ਤਵਾਰੀਖ਼-ਏ-ਪੰਜਾਬ'* 1848 ਵਿਚ ਲਿਖੀ ਗਈ। ਇਸ ਵਿਚ ਵੀ ਲੇਖਕ ਨੇ ਜਨਮ ਸਾਖੀਆਂ ਨੂੰ ਆਪਣੀ ਲੇਖਣੀ ਦਾ ਆਧਾਰ ਬਣਾਇਆ ਹੈ, ਪਰ ਕਈ ਥਾਵਾਂ ਤੇ ਇਸ ਦੇ ਗੁਰੂ ਨਾਨਕ ਦੇਵ ਬਾਰੇ ਵਿਚਾਰ ਬੜੇ ਨਰੋਏ ਤੇ ਨਿੱਗਰ ਹਨ।

ਗਨੇਸ਼ ਦਾਸ ਵਡੇਹਰਾ ਗੁਜਰਾਤ ਦਾ ਕਾਨੂੰਗੋ ਸੀ। ਇਸ ਦੀ ਰਚਨਾ *'ਰਿਸਾਲਾ-ਏ-ਸਾਹਿਬ-ਨੁਮਾ, ਤਾਰੀਖ਼-ਏ-ਪੰਜਾਬ'* ਵਿਚ 1847 ਈ. ਤਕ ਦੇ ਹਾਲਾਤ ਹਨ। ਮਗਰੋਂ ਦੋ ਵਰ੍ਹਿਆਂ ਦੇ ਹਾਲਾਤ ਹੋਰ ਦਰਜ ਕੀਤੇ ਗਏ ਅਤੇ ਇਸ ਦਾ ਨਾਂ *'ਗੁਲਸ਼ਨ-ਏ-ਪੰਜਾਬ'*, *'ਚਾਰ ਬਾਗ਼-ਏ-ਪੰਜਾਬ'* ਪੈ ਗਿਆ। ਗੁਰੂ ਨਾਨਕ ਦੇਵ ਬਾਰੇ ਗਣੇਸ਼ ਦਾਸ ਵਡੇਹਰਾ ਨੇ ਜੋ ਕੁਝ ਲਿਖਿਆ ਉਸ ਦਾ ਅਨੁਵਾਦ ਦਿੱਤਾ ਜਾ ਰਿਹਾ ਹੈ।

ਮੁਫ਼ਤੀ ਅਲੀ-ਉਦ-ਦੀਨ ਦੀ ਰਚਨਾ *'ਇਬਰਤ ਨਾਮਾ'*[1] ਵਿਚ ਵੀ ਗੁਰੂ ਨਾਨਕ ਦੇਵ ਜੀ ਬਾਰੇ ਸਬੰਧਤ ਹਿੱਸੇ ਦੇ ਉਲੱਥੇ ਸ਼ਾਮਿਲ ਕੀਤੇ ਗਏ ਹਨ। ਇਹ ਪੁਸਤਕ 1824 ਈ. ਦੇ ਨੇੜੇ ਤੇੜੇ ਲਿਖਣੀ ਸ਼ੁਰੂ ਹੋਈ। ਮੁਫ਼ਤੀ ਅਲੀ-ਉਦ-ਦੀਨ ਲਾਹੌਰ ਦਾ ਜੰਮ-ਪਲ ਤੇ ਇਥੋਂ ਦਾ ਵਸਨੀਕ ਸੀ, ਪਰ ਰਣਜੀਤ ਸਿੰਘ ਦੇ ਰਾਜ ਦੇ ਉਦੈ ਸਮੇਂ ਸਿੱਖਾਂ ਦੇ ਚੜ੍ਹਦੇ ਸੂਰਜ ਦੀ ਰੌਸ਼ਨੀ ਸਹਿ ਨਾ ਸਕਿਆ ਅਤੇ ਲੁਧਿਆਣੇ ਅੰਗ੍ਰੇਜ਼ਾਂ ਪਾਸ ਚਲਾ ਗਿਆ ਅਤੇ ਉਨ੍ਹਾਂ ਦੀ ਮੁਲਾਜ਼ਮਤ ਇਖ਼ਤਿਆਰ ਕਰ ਲਈ। 1849 ਈ. ਵਿਚ ਪੰਜਾਬ ਉਤੇ ਅੰਗ੍ਰੇਜ਼ੀ ਰਾਜ ਕਾਇਮ ਹੋਇਆ ਤਾਂ ਬਾਅਦ ਵਿਚ ਇਹ ਆਪਣੇ ਵਤਨ ਨੂੰ ਪਰਤਿਆ। ਇਥੇ ਆ ਕੇ ਇਸ ਨੇ ਇਹ ਪੁਸਤਕ ਸਮਾਪਤ ਕੀਤੀ। ਇਸ ਨੇ ਸੋਹਨ ਲਾਲ ਸੂਰੀ ਦੀ ਪੁਸਤਕ *'ਉਮਦਤ-ਉਤ-ਤਵਾਰੀਖ਼'* ਨੂੰ ਵੀ ਪੜ੍ਹਿਆ, ਪਰ ਉਸ ਦੇ ਵਿਚਾਰਾਂ ਨਾਲ ਸਹਿਮਤ ਨਾ ਹੋ ਸਕਿਆ। ਉਸ ਅਨੁਸਾਰ

---

1. ਪੰਜਾਬੀ ਅਦਬੀ ਅਕਾਡਮੀ, ਮਾਡਲ ਟਾਊਨ, ਲਾਹੌਰ (ਪਾਕਿਸਤਾਨ) ਨੇ ਪਹਿਲੀ ਵਾਰੀ ਇਸ ਨੂੰ ਡਾ. ਮੁਹੰਮਦ ਬਾਕਰ ਦੇ ਹੱਥੋਂ ਸੰਪਾਦਿਤ ਕਰਾ ਕੇ 1961 ਈ. ਵਿਚ ਰਿਪਨ ਪ੍ਰੈਸ, ਲਾਹੌਰ ਤੋਂ ਛਪਵਾਇਆ।

ਸੋਹਨ ਲਾਲ ਸੂਰੀ ਨੇ ਬਹੁਤ ਲੰਮੀਆਂ ਕਥਾਵਾਂ ਲਿਖੀਆਂ ਹਨ, ਉਸ ਨੇ ਸਿੱਖ ਹੋਣ ਦੇ ਨਾਤੇ ਸਿੱਖਾਂ ਦੀ ਰਿਆਇਤ ਕੀਤੀ ਹੈ ਅਤੇ ਇਸੇ ਕਰਕੇ ਆਪਣੇ ਨਿਸ਼ਾਨੇ ਤੋਂ ਚੁੱਕ ਗਿਆ ਹੈ। ਮੁਫ਼ਤੀ ਅਲੀ-ਉਦ-ਦੀਨ ਨੇ ਸਿੰਘਾਂ ਦੀ 'ਮੁਲਕਗੀਰੀ' ਦੇ ਕਿੱਸੇ ਤੋਂ ਛੁੱਟ ਉਨ੍ਹਾਂ ਦੇ ਸਮਾਜਕ ਤੇ ਧਾਰਮਕ ਜੀਵਨ ਦਾ ਜ਼ਿਕਰ ਵੀ ਕੀਤਾ ਹੈ, ਪਰ ਇਹ [illegible]ਤੀਤ ਹੁੰਦਾ ਹੈ ਕਿ ਮੁਸਲਮਾਨ ਹੋਣ ਦੇ ਕਾਰਣ ਸਿੰਘਾਂ ਦੀ 'ਮੁਲਕਗੀਰੀ ਦੇ ਕਿੱਸੇ [illegible] ਨਹੀਂ ਭਾਉਂਦੇ। ਇਸੀ ਪ੍ਰਕਾਰ ਉਸ ਨੇ ਬੂਟੇ ਸ਼ਾਹ ਦੀ *'ਤਵਾਰੀਖ਼-ਏ-ਪੰਜਾਬ* [illegible] ਵੀ ਖੰਡਨ ਕੀਤਾ ਹੈ। ਗੁਰੂ ਨਾਨਕ ਦੇਵ ਜੀ ਵਾਲੇ ਅਧਿਆਇ ਵਿਚ ਗੁਰੂ ਸਾਹਿਬ ਦਾ ਹਾਲ ਲਿਖਣ ਤੋਂ ਪਹਿਲਾਂ ਬੜੇ ਸੋਗ ਨਾਲ ਆਪਣੇ ਦਿਲੀ ਭਾਵ ਪ੍ਰਗਟ ਕਰਦੇ ਹੋਏ ਉਹ ਲਿਖਦਾ ਹੈ ਕਿ ਪੰਜਾਬ ਦੇ ਕਿਸਾਨਾਂ ਨੂੰ ਨਾ ਤੇ ਰਾਜ ਕਰਨ ਦਾ ਅਧਿਕਾਰ ਸੀ ਅਤੇ ਨਾ ਹੀ ਉਨ੍ਹਾਂ ਨੂੰ ਰਾਜ ਦੀ ਜਾਚ ਸੀ, ਪਰ ਰੱਬ ਨੇ ਚਾਹਿਆ ਅਤੇ ਉਨ੍ਹਾਂ ਨੂੰ ਰਾਜ ਮਿਲ ਗਿਆ। ਗੁਰੂ ਨਾਨਕ ਦੇਵ ਜੀ ਬਾਰੇ ਲਿਖੇ ਮੁਫ਼ਤੀ ਸਾਹਿਬ ਦਾ ਇਕ ਪੂਰਾ ਅਧਿਆਇ ਉਲਥਾਇਆ ਗਿਆ ਹੈ ਅਤੇ ਪਾਠਕਾਂ ਸਾਮ੍ਹਣੇ ਪੇਸ਼ ਹੈ।

'ਭਗਤ ਮਾਲਾ' ਕੁਝ ਸੰਤਾਂ ਦੇ ਜੀਵਨ ਬਾਰੇ ਲਿਖੀ ਗਈ ਇਕ ਪੰਜਾਬੀ ਪੁਸਤਕ ਸੀ। ਇਸ ਦਾ ਅਨੁਵਾਦ ਫ਼ਾਰਸੀ ਵਿਚ ਵੀ ਕੀਤਾ ਗਿਆ। ਇਹ ਅਨੁਵਾਦ ਕਿਸ ਨੇ ਕੀਤਾ ?—ਇਸ ਬਾਰੇ ਕੁਝ ਪਤਾ ਨਹੀਂ ਲੱਗ ਸਕਿਆ। ਲੇਖਕ ਨੇ ਜ਼ਿਆਦਾਤਰ ਜਨਮ ਸਾਖੀਆਂ ਨੂੰ ਆਧਾਰ ਬਣਾਇਆ ਹੈ।

ਪੰਡਤ ਰਾਜਾ ਰਾਮ ਤੋਤਾ ਦੀ *'ਗੁਲਗ਼ਸ਼ਤ-ਏ-ਪੰਜਾਬ'* ਅਤੇ ਰਤਨ ਚੰਦ ਬਾਲ ਦਾ *'ਖ਼ਾਲਿਸ ਨਾਮਾ'* ਇਸ ਲੜੀ ਦੀਆਂ ਅੰਤਿਮ ਪੁਸਤਕਾਂ ਹਨ ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਬਾਰੇ ਥੋੜ੍ਹੇ ਜਿਹੇ ਵਿਚਾਰ ਦਿੱਤੇ ਹੋਏ ਹਨ। ਰਤਨ ਚੰਦ ਬਾਲ ਅਟਾਰੀ ਵਾਲੇ ਸਰਦਾਰਾਂ ਪਾਸ ਮੁਨਸ਼ੀ ਸੀ। ਉਸ ਦੇ ਆਪਣੇ ਕਹਿਣ ਅਨੁਸਾਰ ਉਸ ਨੇ ਇਹ ਪੁਸਤਕ 1899 ਬ੍ਰਿਕਮੀ ਮੁਤਾਬਕ 1842 ਈਸਵੀ ਵਿਚ ਲਿਖਣੀ ਆਰੰਭੀ ਅਤੇ ਸੰਖੇਪ ਤੌਰ ਤੇ 'ਖ਼ਾਲਿਸਾ ਜੀ' ਦਾ ਇਤਿਹਾਸ ਅਤੇ ਸਿੰਘਾਂ ਦੇ ਤੌਰ-ਤਰੀਕੇ ਅਤੇ ਵਸਫ਼ ਬਿਆਨ ਕਰ ਦਿੱਤੇ। ਇਸ ਪੁਸਤਕ ਦੀ ਮਹੱਤਾ ਇਸ ਗੱਲ ਵਿਚ ਹੈ ਕਿ ਲੇਖਕ ਨੇ ਅੰਗ੍ਰੇਜ਼ਾਂ ਦੇ ਕਹੇ ਤੇ ਇਹ ਪੁਸਤਕ ਨਹੀਂ ਲਿਖੀ ਸਗੋਂ ਆਪਣੇ ਸਾਹਿਤਕ ਤੇ ਵਿਦਿਅਕ ਸ਼ੌਕ ਨੂੰ ਪੂਰਾ ਕਰਨ ਲਈ ਇਹ ਉੱਦਮ ਆਰੰਭਿਆ।

ਗੁਰੂ ਨਾਨਕ ਦੇਵ ਬਾਰੇ ਫ਼ਾਰਸੀ ਦੇ ਇਨ੍ਹਾਂ ਹਿੰਦੂ, ਸਿੱਖ ਤੇ ਮੁਸਲਮਾਨ ਲੇਖਕਾਂ ਦੇ ਵਿਚਾਰਾਂ ਨੂੰ ਨਵੀਆਂ ਇਤਿਹਾਸਕ ਲਿਖਤਾਂ ਲਈ ਆਧਾਰ ਬਨਾਉਣ ਤੋਂ ਪਹਿਲਾਂ ਇਨ੍ਹਾਂ ਦਾ ਤੁਲਨਾਤਮਕ ਅਧਿਐਨ ਬਹੁਤ ਉਚਿਤ ਹੈ। ਇਨ੍ਹਾਂ ਲੇਖਕਾਂ ਨੂੰ ਕਈ ਥਾਵਾਂ ਤੇ ਟਪਲੇ ਲੱਗੇ ਹਨ; ਵਾਕਿਆਤ ਦੇ ਵਰਣਨ ਕਰਨ ਵਿਚ ਵੀ ਅਤੇ ਆਲੋਚਨਾ ਕਰਦਿਆਂ ਵੀ। ਇਸ ਲਈ ਵਿਸ਼ੇਸ਼ ਇਹਤਿਆਤ ਮਗਰੋਂ ਹੀ ਇਨ੍ਹਾਂ ਦਾ ਪ੍ਰਯੋਗ ਕਰਨਾ ਬਣਦਾ ਹੈ।

ਇਥੇ ਇਹ ਦਸ ਦੇਣਾ ਵੀ ਜ਼ਰੂਰੀ ਹੈ ਕਿ ਕੁਝ ਪੁਸਤਕਾਂ ਮਿਲ ਨਹੀਂ ਸਕੀਆਂ, ਜਿਵੇਂ ਤਾਲਿਬ ਇਬਨ ਮੁਹੰਮਦ ਤਬਰੇਜ਼ੀ ਦੀ ਪੁਸਤਕ, *'ਜਾਮਿਤ-ਉਤ-ਤਵਾਰੀਖ਼'*। ਇਸ ਵਿਚ ਗੁਰੂ ਨਾਨਕ ਤੋਂ ਲੈ ਕੇ ਸ. ਜੱਸਾ ਸਿੰਘ ਆਹਲੂਵਾਲੀਆ ਤਕ ਦੇ ਹਾਲਾਤ ਹਨ। ਸਿੱਖਾਂ ਦੀਆਂ ਰਸਮਾਂ-ਰੀਤਾਂ ਤੇ ਤੌਰ-ਤਰੀਕਿਆਂ ਦਾ ਵੀ ਇਸ ਵਿਚ ਵਰਣਨ ਕੀਤਾ ਗਿਆ ਹੈ। ਇਸੇ ਤਰ੍ਹਾਂ, ਬਖ਼ਤਾਵਰ ਖ਼ਾਨ ਦੀ ਪੁਸਤਕ *'ਇਬਰਤ ਮਿਕਾਲ ਤਾਰੀਖ਼-ਏ-ਮੁਹੰਮਦ ਸ਼ਾਹ ਗਾਜ਼ੀ'* ਵੀ ਪ੍ਰਾਪਤ ਨਹੀਂ ਹੋ ਸਕੀ। ਪੰਡਤ ਰਾਜਾ ਰਾਮ ਤੋਤਾ ਦੀ ਪੁਸਤਕ *'ਤਾਰੀਖ਼-ਏ-ਸਿੱਖਾਂ'* ਪੰਜਾਬ ਆਰਕਾਈਵਜ਼ ਪਟਿਆਲਾ ਵਿਚ ਮੌਜੂਦ ਹੈ ਪਰ ਇਸ ਵਿਚ ਗੁਰੂ ਨਾਨਕ ਬਾਰੇ ਕੋਈ ਵਿਸ਼ੇਸ਼ ਗੱਲ ਦਰਜ ਨਹੀਂ ਹੈ। ਖ਼ਵਾਜਾ ਅਬਦੁਲ ਹਕੀਮ ਦੀ ਪੁਸਤਕ *'ਤੁਹਫ਼ਾ-ਏ-ਅਕਬਰੀ'* ਬ੍ਰਿਟਿਸ਼ ਮਿਊਜ਼ੀਅਮ, ਲੰਡਨ ਵਿਚ ਹੈ ਪਰ ਇਥੇ ਲੱਭ ਨਹੀਂ ਸਕੀ। ਇਸ ਵਿਚ ਵੀ ਸਿੱਖਾਂ ਦੇ ਆਰੰਭ ਤੋਂ ਉਨ੍ਹਾਂ ਦਾ ਇਤਿਹਾਸ ਦਰਜ ਹੈ। ਇਸੇ ਤਰ੍ਹਾਂ, ਅਬਦੁਲ ਹਕੀਮ ਨੇ ਇਕ ਹੋਰ ਪੁਸਤਕ *'ਤਰਜਮਾ-ਏ-ਮੁਲਾਕਾਤ-ਏ-ਨਾਨਕ'* ਲਿਖੀ। ਇਹ ਵੀ ਮਿਲ ਨਹੀਂ ਸਕੀ। ਇਹ ਪੰਜਾਬੀ ਤੋਂ ਉਲਥਾਈ ਹੋਈ ਪੁਸਤਕ ਹੈ ਅਤੇ ਇਸ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਉਨ੍ਹਾਂ ਮੁਲਾਕਾਤਾਂ ਦਾ ਵਰਣਨ ਮਿਲਦਾ ਹੈ ਜੋ ਉਨ੍ਹਾਂ ਨੇ ਭਜਨੀਕ ਤੇ ਪਾਕ ਪਵਿੱਤਰ ਲੋਕਾਂ ਨਾਲ ਕੀਤੀਆਂ, ਜਿਨ੍ਹਾਂ ਵਿਚ ਮੱਕੇ ਵਾਲੇ ਰੁਕਨ-ਉਦ-ਦੀਨ ਅਤੇ ਸਰਹਿੰਦ ਦੇ ਸ਼ੇਖ ਸ਼ੁਰਫ਼ ਦਾ ਵੀ ਹਾਲ ਮਿਲਦਾ ਹੈ।

## (ਅ) ਤੁਲਨਾਤਮਕ ਅਧਿਐਨ

ਗੁਰੂ ਨਾਨਕ ਦੇਵ ਜੀ ਦੇ ਸਿੱਧਾਂਤ ਕੀ ਸਨ ? ਇਨ੍ਹਾਂ ਦੇ ਫਲਸਰੂਪ ਸਿੱਖਾਂ ਦੇ ਧਾਰਮਕ, ਸਮਾਜਕ ਤੇ ਰਾਜਸੀ ਜੀਵਨ ਵਿਚ ਕੀ ਪਰਿਵਰਤਨ ਆਏ ? ਭਾਰਤ ਅਤੇ ਵਿਸ਼ੇਸ਼ ਤੌਰ ਤੇ ਪੰਜਾਬ ਦੇ ਸਭਿਆਚਾਰਕ, ਸਮਾਜਕ ਤੇ ਰਾਜਸੀ ਜੀਵਨ ਤੇ ਕੀ ਪ੍ਰਭਾਵ ਪਿਆ ? ਇਹ ਅਜੇਹੇ ਪ੍ਰਸ਼ਨ ਹਨ ਜਿਨ੍ਹਾਂ ਦਾ ਸਿੱਧਾ ਉੱਤਰ ਸਾਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ 1469 ਈ. ਤੋਂ ਲੈ ਕੇ 1969 ਈ. ਤਕ, ਪੰਜ ਸੌ ਸਾਲਾਂ ਦੇ ਭਾਰਤ ਪੰਜਾਬ ਦੇ ਇਤਿਹਾਸ ਵਿਚ ਅੱਛੀ ਤਰ੍ਹਾਂ ਨਾਲ ਮਿਲ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਲਿਖੀਆਂ ਜਨਮਸਾਖੀਆਂ ਸਾਨੂੰ ਬਹੁਤ ਕੁਝ ਦਸਦੀਆਂ ਹਨ। ਇਹ ਵਖਰੀ ਗੱਲ ਹੈ ਕਿ ਇਨ੍ਹਾਂ ਵਿਚ ਦਿੱਤੀਆਂ ਸਾਰੀਆਂ ਸਾਖੀਆਂ ਉੱਤੇ ਵਰਤਮਾਨ ਸਮੇਂ ਦਾ ਵਿਗਿਆਨਕ ਮਨ ਯਕੀਨ ਕਰਨ ਲਈ ਤਿਆਰ ਨਹੀਂ ਕਿਉਂਕਿ ਇਹ ਅਣਹੋਣੀਆਂ ਜੇਹੀਆਂ ਗੱਲਾਂ ਜਾਪਦੀਆਂ ਹਨ। ਇਹ ਕੋਈ ਅਨੋਖੀ ਗੱਲ ਨਹੀਂ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਫ਼ਾਰਸੀ ਦੀਆਂ ਲਿਖਤਾਂ ਸਾਨੂੰ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ, ਉਨ੍ਹਾਂ ਦੇ ਸਿੱਧਾਂਤਾਂ ਬਾਰੇ, ਸਿੱਖਾਂ ਤੇ ਸਮੁੱਚੇ ਸਮਾਜ ਉਤੇ ਇਨ੍ਹਾਂ ਸਿੱਧਾਂਤਾਂ ਦੇ ਪ੍ਰਭਾਵ ਬਾਰੇ ਸਾਡੇ ਗਿਆਨ ਵਿਚ ਕੀ ਵਾਧਾ ਕਰਦੀਆਂ ਹਨ

ਜਾਂ ਕੀ ਨਵਾਂ ਚਾਨਣ ਪਾਉਂਦੀਆਂ ਹਨ ? ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਹੀ ਪਾਠਕਾਂ ਲਈ ਇਨ੍ਹਾਂ ਲਿਖਤਾਂ ਦਾ ਪੰਜਾਬੀ ਅਨੁਵਾਦ ਪੇਸ਼ ਕੀਤਾ ਜਾ ਰਿਹਾ ਹੈ।

ਫ਼ਾਰਸੀ ਦੇ ਇਨ੍ਹਾਂ ਸੋਲ੍ਹਾਂ ਲਿਖਾਰੀਆਂ ਵਿਚੋਂ ਕੇਵਲ ਇਕ ਸਿੱਖ ਸੀ, ਬਾਕੀ ਦੇ ਨੌਂ ਹਿੰਦੂ, ਇਕ ਪਾਰਸੀ ਤੇ ਪੰਜ ਮੁਸਲਮਾਨ ਸਨ। ਪੰਜਾਬ ਵਿਚ ਜਨਮ ਸਾਖੀਆਂ ਦੀਆਂ ਰਿਵਾਇਤਾਂ ਦੇ ਆਮ ਪ੍ਰਚਲਤ ਹੋਣ ਕਾਰਣ ਗੁਰੂ ਨਾਨਕ ਜੀ ਦੇ ਨਾਂ ਨਾਲ ਅਨੇਕਾਂ ਕਰਾਮਾਤਾਂ ਮਸ਼ਹੂਰ ਹੋ ਚੁਕੀਆਂ ਸਨ ਤੇ ਇਹ ਰਿਵਾਇਤਾਂ ਅਠਾਰ੍ਹਵੀਂ ਤੇ ਉਨ੍ਹੀਵੀਂ ਸਦੀਆਂ ਵਿਚ ਵੀ ਇਸੇ ਤਰ੍ਹਾਂ ਪ੍ਰਚਲਤ ਸਨ ਜਿਸ ਤਰ੍ਹਾਂ ਕਿ ਅੱਜ ਕੱਲ੍ਹ ਹਨ। ਕਿਸੇ ਲੇਖਕ ਦਾ ਇਨ੍ਹਾਂ ਦੇ ਸਿੱਧੇ ਪ੍ਰਭਾਵ ਤੋਂ ਬਚਣਾ ਮੁਮਕਿਨ ਤੇ ਸੀ ਪਰ ਸਹਿਲ ਨਹੀਂ ਸੀ। ਉਪਰੋਕਤ ਸੋਲ੍ਹਾਂ ਲਿਖਾਰੀਆਂ ਵਿਚੋਂ ਕੇਵਲ ਸੱਤ ਲਿਖਾਰੀਆਂ ਬਾਰੇ ਇਹ ਕਿਹਾ ਜਾ ਸਕਦਾ ਹੈ ਕਿ ਉਹ ਇਨ੍ਹਾਂ ਰਿਵਾਇਤਾਂ ਦੇ ਨਾਲ ਨਾਲ ਆਪਣੀ ਤਿੱਖੀ ਆਲੋਚਕ ਦ੍ਰਿਸ਼ਟੀ ਤੋਂ ਵੀ ਪੂਰਾ ਪੂਰਾ ਕੰਮ ਲੈਂਦੇ ਹਨ। ਇਹ ਸੱਤ ਹਨ : ਮੁਹਸਿਨ ਫ਼ਾਨੀ, ਨੰਦ ਲਾਲ ਗੋਯਾ, ਮੁਨਸ਼ੀ ਸੁਜਾਨ ਰਾਏ, ਗ਼ੁਲਾਮ ਅਲੀ ਖ਼ਾਨ ਸੱਯਦ, ਅਹਿਮਦ ਸ਼ਾਹ ਬਟਾਲਵੀ, ਖ਼੍ਵਾਜਾ ਅਬਦੁਲ ਕਰੀਮ ਤੇ ਗਣੇਸ਼ ਦਾਸ ਵਡੇਹਰਾ। *'ਇਬਰਤ ਨਾਮੇ'* ਦੇ ਲੇਖਕ ਮੁਫ਼ਤੀ ਅਲੀ-ਉਦ-ਦੀਨ ਨੇ ਜਿਨ੍ਹਾਂ ਕਾਰਣਾਂ ਕਰਕੇ ਮੁਨਸ਼ੀ ਸੋਹਨ ਲਾਲ ਨੂੰ ਨਿੰਦਿਆ ਹੈ ਅਤੇ ਬੂਟੇ ਸ਼ਾਹ ਦਾ ਖੰਡਨ ਕੀਤਾ ਹੈ, ਉਨ੍ਹਾਂ ਕਾਰਣਾਂ ਸਦਕਾ ਹੀ ਉਹ ਆਪਣੀ ਤਿੱਖੀ ਆਲੋਚਕ ਦ੍ਰਿਸ਼ਟੀ ਤੋਂ ਪੂਰਾ ਪੂਰਾ ਕੰਮ ਨਾ ਲੈ ਸਕਿਆ; ਅਤੇ ਜਾਂ ਵਧੇਰੀ ਖੋਜ ਨਾ ਕਰ ਸਕਿਆ, ਸੁਣੀਆਂ ਸੁਣਾਈਆਂ ਗੱਲਾਂ ਲਿਖ ਦਿੱਤੀਆਂ ਜਾਂ ਧਾਰਮਕ ਕੱਟੜਪਨ ਨੇ ਉਸ ਦੀਆਂ ਅੱਖਾਂ ਤੇ ਪੱਟੀ ਬੰਨ੍ਹ ਦਿੱਤੀ ਤੇ ਉਹ ਹੋਰਨਾਂ ਸਮਕਾਲੀ ਲੇਖਕਾਂ ਤੋਂ ਉਪਰ ਨਾ ਉਠ ਸਕਿਆ। ਗੁਰੂ ਨਾਨਕ ਸਬੰਧੀ ਇਕ ਦੋ ਥਾਵਾਂ ਤੇ ਨਿੱਗਰ ਤੇ ਨਰੋਏ ਵਿਚਾਰ ਦੇਣ ਤੋਂ ਛੁੱਟ ਉਸ ਨੇ ਸੋਹਨ ਲਾਲ ਸੂਰੀ ਤੇ ਬੂਟੇ ਸ਼ਾਹ ਵਲੋਂ ਦਿੱਤੀਆਂ ਸਾਖੀਆਂ ਨੂੰ ਕੁਝ ਸਹਿਲ ਬੋਲੀ ਵਿਚ ਪੇਸ਼ ਕਰ ਦਿੱਤਾ। ਬਾਕੀ ਦੇ ਸਾਰੇ ਲਿਖਾਰੀਆਂ ਨੇ, ਭਾਵੇਂ ਉਹ ਹਿੰਦੂ ਹਨ ਤੇ ਭਾਵੇਂ ਮੁਸਲਮਾਨ, ਜਨਮ ਸਾਖੀਆਂ ਵਾਲੀਆਂ ਘਟਨਾਵਾਂ ਨੂੰ ਆਪਣੀ ਸ਼ੈਲੀ ਅਤੇ ਆਪਣੇ ਆਪਣੇ ਅੰਦਾਜ਼ ਵਿਚ ਬਿਆਨ ਕਰ ਦਿੱਤਾ ਹੈ।

ਪਹਿਲੀ ਸ਼੍ਰੇਣੀ ਵਿਚ ਮੂਬਿਦ ਜ਼ੁਲਫ਼ਿਕਾਰ ਅਰਦਿਸਤਾਨੀ (ਮੁਹਸਿਨ ਫ਼ਾਨੀ) ਨੂੰ ਸਭ ਤੋਂ ਅਧਿਕ ਵਿਸ਼ੇਸ਼ ਥਾਂ ਪ੍ਰਾਪਤ ਹੈ। ਜਿਹਾ ਕਿ ਪਹਿਲਾਂ ਦਸਿਆ ਜਾ ਚੁਕਾ ਹੈ, ਮੁਹਸਿਨ ਫ਼ਾਨੀ, ਨੰਦ ਲਾਲ ਤੇ ਮੁਨਸ਼ੀ ਸੁਜਾਨ ਰਾਏ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਨਾ ਹੁੰਦੇ ਹੋਏ ਵੀ ਗੁਰੂ ਨਾਨਕ ਦੇਵ ਜੀ ਦੇ ਸਮਕਾਲੀ ਕਹੇ ਜਾ ਸਕਦੇ ਹਨ। ਸਤਾਰ੍ਹਵੀਂ ਸਦੀ ਦੇ ਆਰੰਭ ਵਿਚ ਮੁਹਸਿਨ ਫ਼ਾਨੀ ਦੀ ਲਿਖਤ *'ਦਬਿਸਤਾਨ-ਏ-ਮਜ਼ਾਹਿਬ'* ਦੇ ਅਧਿਐਨ ਤੋਂ ਗੁਰੂ ਨਾਨਕ ਦੇਵ ਜੀ ਦੀ ਜੋ ਸ਼ਖ਼ਸੀਅਤ ਉਘੜਦੀ ਹੈ,

ਇਥੇ ਇਹ ਦਸ ਦੇਣਾ ਵੀ ਜ਼ਰੂਰੀ ਹੈ ਕਿ ਕੁਝ ਪੁਸਤਕਾਂ ਮਿਲ ਨਹੀਂ ਸਕੀਆਂ, ਜਿਵੇਂ ਤਾਲਿਬ ਇਬਨ ਮੁਹੰਮਦ ਤਬਰੇਜ਼ੀ ਦੀ ਪੁਸਤਕ, *'ਜਾਮਿਤ-ਉਤ-ਤਵਾਰੀਖ਼'*। ਇਸ ਵਿਚ ਗੁਰੂ ਨਾਨਕ ਤੋਂ ਲੈ ਕੇ ਸ. ਜੱਸਾ ਸਿੰਘ ਆਹਲੂਵਾਲੀਆ ਤਕ ਦੇ ਹਾਲਾਤ ਹਨ। ਸਿੱਖਾਂ ਦੀਆਂ ਰਸਮਾਂ-ਰੀਤਾਂ ਤੇ ਤੌਰ-ਤਰੀਕਿਆਂ ਦਾ ਵੀ ਇਸ ਵਿਚ ਵਰਣਨ ਕੀਤਾ ਗਿਆ ਹੈ। ਇਸੇ ਤਰ੍ਹਾਂ, ਬਖ਼ਤਾਵਰ ਖ਼ਾਨ ਦੀ ਪੁਸਤਕ *'ਇਬਰਤ ਮਿਕਾਲ ਤਾਰੀਖ਼-ਏ-ਮੁਹੰਮਦ ਸ਼ਾਹ ਗਾਜ਼ੀ'* ਵੀ ਪ੍ਰਾਪਤ ਨਹੀਂ ਹੋ ਸਕੀ। ਪੰਡਤ ਰਾਜਾ ਰਾਮ ਤੋਤਾ ਦੀ ਪੁਸਤਕ *'ਤਾਰੀਖ਼-ਏ-ਸਿੱਖਾਂ'* ਪੰਜਾਬ ਆਰਕਾਈਵਜ਼ ਪਟਿਆਲਾ ਵਿਚ ਮੌਜੂਦ ਹੈ ਪਰ ਇਸ ਵਿਚ ਗੁਰੂ ਨਾਨਕ ਬਾਰੇ ਕੋਈ ਵਿਸ਼ੇਸ਼ ਗੱਲ ਦਰਜ ਨਹੀਂ ਹੈ। ਖ਼ਵਾਜਾ ਅਬਦੁਲ ਹਕੀਮ ਦੀ ਪੁਸਤਕ *'ਤੁਹਫ਼ਾ-ਏ-ਅਕਬਰੀ'* ਬ੍ਰਿਟਿਸ਼ ਮਿਊਜ਼ੀਅਮ, ਲੰਡਨ ਵਿਚ ਹੈ ਪਰ ਇਥੇ ਲੱਭ ਨਹੀਂ ਸਕੀ। ਇਸ ਵਿਚ ਵੀ ਸਿੱਖਾਂ ਦੇ ਆਰੰਭ ਤੋਂ ਉਨ੍ਹਾਂ ਦਾ ਇਤਿਹਾਸ ਦਰਜ ਹੈ। ਇਸੇ ਤਰ੍ਹਾਂ, ਅਬਦੁਲ ਹਕੀਮ ਨੇ ਇਕ ਹੋਰ ਪੁਸਤਕ *'ਤਰਜਮਾ-ਏ-ਮੁਲਾਕਾਤ-ਏ-ਨਾਨਕ'* ਲਿਖੀ। ਇਹ ਵੀ ਮਿਲ ਨਹੀਂ ਸਕੀ। ਇਹ ਪੰਜਾਬੀ ਤੋਂ ਉਲਥਾਈ ਹੋਈ ਪੁਸਤਕ ਹੈ ਅਤੇ ਇਸ ਵਿਚ ਗੁਰੂ ਨਾਨਕ ਦੇਵ ਜੀ ਦੀਆਂ ਉਨ੍ਹਾਂ ਮੁਲਾਕਾਤਾਂ ਦਾ ਵਰਣਨ ਮਿਲਦਾ ਹੈ ਜੋ ਉਨ੍ਹਾਂ ਨੇ ਭਜਨੀਕ ਤੇ ਪਾਕ ਪਵਿੱਤਰ ਲੋਕਾਂ ਨਾਲ ਕੀਤੀਆਂ, ਜਿਨ੍ਹਾਂ ਵਿਚ ਮੱਕੇ ਵਾਲੇ ਰੁਕਨ-ਉਦ-ਦੀਨ ਅਤੇ ਸਰਹਿੰਦ ਦੇ ਸ਼ੇਖ ਸ਼ਰਫ਼ ਦਾ ਵੀ ਹਾਲ ਮਿਲਦਾ ਹੈ।

## (ਅ) ਤੁਲਨਾਤਮਕ ਅਧਿਐਨ

ਗੁਰੂ ਨਾਨਕ ਦੇਵ ਜੀ ਦੇ ਸਿੱਧਾਂਤ ਕੀ ਸਨ ? ਇਨ੍ਹਾਂ ਦੇ ਫਲਸਰੂਪ ਸਿੱਖਾਂ ਦੇ ਧਾਰਮਕ, ਸਮਾਜਕ ਤੇ ਰਾਜਸੀ ਜੀਵਨ ਵਿਚ ਕੀ ਪਰਿਵਰਤਨ ਆਏ ? ਭਾਰਤ ਅਤੇ ਵਿਸ਼ੇਸ਼ ਤੌਰ ਤੇ ਪੰਜਾਬ ਦੇ ਸਭਿਆਚਾਰਕ, ਸਮਾਜਕ ਤੇ ਰਾਜਸੀ ਜੀਵਨ ਤੇ ਕੀ ਪ੍ਰਭਾਵ ਪਿਆ ? ਇਹ ਅਜੇਹੇ ਪ੍ਰਸ਼ਨ ਹਨ ਜਿਨ੍ਹਾਂ ਦਾ ਸਿੱਧਾ ਉੱਤਰ ਸਾਨੂੰ ਗੁਰੂ ਨਾਨਕ ਦੇਵ ਜੀ ਦੀ ਬਾਣੀ ਅਤੇ 1469 ਈ. ਤੋਂ ਲੈ ਕੇ 1969 ਈ. ਤਕ, ਪੰਜ ਸੌ ਸਾਲਾਂ ਦੇ ਭਾਰਤ ਪੰਜਾਬ ਦੇ ਇਤਿਹਾਸ ਵਿਚ ਅੱਛੀ ਤਰ੍ਹਾਂ ਨਾਲ ਮਿਲ ਜਾਂਦਾ ਹੈ। ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ ਲਿਖੀਆਂ ਜਨਮਸਾਖੀਆਂ ਸਾਨੂੰ ਬਹੁਤ ਕੁਝ ਦਸਦੀਆਂ ਹਨ। ਇਹ ਵਖਰੀ ਗੱਲ ਹੈ ਕਿ ਇਨ੍ਹਾਂ ਵਿਚ ਦਿੱਤੀਆਂ ਸਾਰੀਆਂ ਸਾਖੀਆਂ ਉੱਤੇ ਵਰਤਮਾਨ ਯੁਗ ਦਾ ਵਿਗਿਆਨਕ ਮਨ ਯਕੀਨ ਕਰਨ ਲਈ ਤਿਆਰ ਨਹੀਂ ਕਿਉਂਕਿ ਇਹ ਅਣਹੋਣੀਆਂ ਜੇਹੀਆਂ ਗੱਲਾਂ ਜਾਪਦੀਆਂ ਹਨ। ਇਹ ਕੋਈ ਅਨੋਖੀ ਗੱਲ ਨਹੀਂ।

ਹੁਣ ਪ੍ਰਸ਼ਨ ਇਹ ਉਠਦਾ ਹੈ ਕਿ ਫ਼ਾਰਸੀ ਦੀਆਂ ਲਿਖਤਾਂ ਸਾਨੂੰ ਗੁਰੂ ਨਾਨਕ ਦੇਵ ਜੀ ਦੇ ਜੀਵਨ ਬਾਰੇ, ਉਨ੍ਹਾਂ ਦੇ ਸਿੱਧਾਂਤਾਂ ਬਾਰੇ, ਸਿੱਖਾਂ ਤੇ ਸਮੁੱਚੇ ਸਮਾਜ ਉਤੇ ਪਏ ਉਨ੍ਹਾਂ ਸਿੱਧਾਂਤਾਂ ਦੇ ਪ੍ਰਭਾਵ ਬਾਰੇ ਸਾਡੇ ਗਿਆਨ ਵਿਚ ਕੀ ਵਾਧਾ ਕਰਦੀਆਂ ਹਨ

ਉਹ ਗੁਰੂ ਨਾਨਕ ਦੇਵ ਦੇ ਉਸ ਰੂਪ ਨਾਲ ਜ਼ਿਆਦਾ ਮੇਲ ਖਾਂਦੀ ਹੈ, ਜੋ ਇਸੇ ਸਦੀ ਦੇ ਦੂਜੇ ਅੱਧ ਵਿਚ ਭਾਈ ਨੰਦ ਲਾਲ ਨੇ ਆਪਣੀਆਂ ਕਵਿਤਾਵਾਂ ਵਿਚ ਪੇਸ਼ ਕੀਤੀ ਹੈ। ਇਨ੍ਹਾਂ ਦੋਹਾਂ ਵਿਦਵਾਨਾਂ ਤੇ ਤਿੱਖੀ ਦ੍ਰਿਸ਼ਟੀ ਵਾਲੇ ਸੂਝਵਾਨ ਆਲੋਚਕਾਂ ਉਤੇ ਜਨਮ ਸਾਖੀਆਂ ਦਾ ਬਹੁਤ ਘੱਟ ਪ੍ਰਭਾਵ ਪਿਆ ਜਾਪਦਾ ਹੈ। ਭਾਈ ਨੰਦ ਲਾਲ ਨੇ *'ਪੁਰਾਤਨ ਜਨਮ ਸਾਖੀ'* ਦਾ ਅਧਿਐਨ ਜ਼ਰੂਰ ਕੀਤਾ ਅਤੇ ਉਸ ਵਿਚ ਦਿੱਤੇ ਵਿਚਾਰਾਂ ਨੂੰ ਆਪਣੇ ਬਣਾਏ ਵਿਚਾਰਾਂ ਦੀ ਪ੍ਰੋੜਤਾ ਲਈ ਪਰਖਿਆ ਤੇ ਸਵੀਕਾਰ ਕੀਤਾ ਹੈ ਪਰ ਜਿਥੋਂ ਤਕ ਕਰਾਮਾਤਾਂ ਤੇ ਸਾਖੀਆਂ ਦਾ ਤਅੱਲੁਕ ਹੈ, ਉਹ ਇਨ੍ਹਾਂ ਵਲ ਵਧੇਰੇ ਮਾਇਲ ਨਹੀਂ ਹੋਇਆ।

ਭਾਈ ਗੁਰਦਾਸ ਨੇ ਗੁਰੂ ਨਾਨਕ ਦੇਵ ਜੀ ਦੀ ਤਪੱਸਿਆ ਦਾ ਵਰਣਨ ਕੀਤਾ ਹੈ। ਮੁਹਸਿਨ ਫ਼ਾਨੀ ਵੀ ਇਸ ਗੱਲ ਦੀ ਪੁਸ਼ਟੀ ਕਰਦਾ ਹੈ ਕਿ ਗੁਰੂ ਸਾਹਿਬ ਨੇ ਬੜੀ ਕਠਿਨ ਤਪੱਸਿਆ ਕੀਤੀ, ਪਰ ਇਹ ਤਪੱਸਿਆ ਕੀ ਸੀ, ਇਸ ਬਾਰੇ ਉਸ ਨੇ ਕੁਝ ਨਹੀਂ ਲਿਖਿਆ ਭਾਵੇਂ ਸੰਕੇਤ ਦੇ ਦਿੱਤੇ ਹਨ। ਅੱਗੇ ਚਲ ਕੇ ਉਹ ਆਪਣੀ ਲਿਖਤ ਵਿਚ ਇਸ ਬਾਰੇ ਕੋਈ ਸੰਦੇਹ ਨਹੀਂ ਰਹਿਣ ਦੇਂਦਾ ਕਿ ਗੁਰੂ ਸਾਹਿਬ ਨੇ ਸੰਸਾਰ ਦੇ ਤਿਆਗ ਦਾ (ਪ੍ਰਚਲਿਤ ਅਰਥਾਂ ਵਿਚ) ਖੰਡਨ ਕੀਤਾ। ਇਸ ਤੋਂ ਇਹ ਸਪਸ਼ਟ ਹੋ ਜਾਂਦਾ ਹੈ ਕਿ ਉਨ੍ਹਾਂ ਨੇ ਸੰਸਾਰ ਦਾ ਤਿਆਗ ਕਰ ਕੇ ਜੰਗਲਾਂ ਵਿਚ ਤਪੱਸਿਆ ਨਹੀਂ ਕੀਤੀ। ਉਨ੍ਹਾਂ ਦੀ ਤਪੱਸਿਆ ਰੱਬ ਦੀ ਭਜਨ-ਬੰਦਗੀ ਵਿਚ ਹੀ ਸੀ ਅਤੇ ਇਹ ਉਨ੍ਹਾਂ ਨੇ ਇਸ ਸੰਸਾਰ ਵਿਚ ਰਹਿ ਕੇ ਕੀਤੀ। ਮੁਹਸਿਨ ਫ਼ਾਨੀ ਦੀ ਇਹ ਗੱਲ ਵੀ ਇਸੇ ਨਿਰਣੇ ਦੀ ਪੁਸ਼ਟੀ ਕਰਦੀ ਹੈ ਕਿ ਗੁਰੂ ਨਾਨਕ ਦੇਵ ਭਾਵੇਂ ਹਿੰਦੂ ਦੇਵੀ ਦੇਵਤਿਆਂ ਦੀ ਨਿਰਾਦਰੀ ਨਹੀਂ ਸਨ ਕਰਦੇ, ਕਿਉਂਕਿ ਅਜਿਹਾ ਕਰਨਾ ਉਨ੍ਹਾਂ ਦੇ ਸੁਲਹ-ਕੁਲ ਧਰਮ ਦੇ ਵਿਰੁੱਧ ਸੀ, ਪਰ ਉਹ ਦੇਵੀ ਦੇਵਤਿਆਂ ਨੂੰ ਰੱਬ ਦੀ ਸਾਧਾਰਣ ਮਖ਼ਲੂਕਾਤ ਤੋਂ ਵਧੇਰੇ ਕੁਝ ਨਹੀਂ ਸਨ ਮੰਨਦੇ।

ਮੁਹਸਿਨ ਫ਼ਾਨੀ ਨੇ ਇਸ ਗੱਲ ਵਿਚ ਵੀ ਕੋਈ ਸ਼ੱਕ ਨਹੀਂ ਰਹਿਣ ਦਿੱਤਾ ਕਿ ਗੁਰੂ ਨਾਨਕ ਦੇਵ ਜੀ ਨ ਤੇ 'ਹੁਲੂਲ' ਵਿਚ ਵਿਸ਼ਵਾਸ ਰਖਦੇ ਸਨ ਤੇ ਨ ਹੀ 'ਇਤਿਹਾਦ' ਦੇ ਮਸਲੇ ਵਿਚ। ਉਨ੍ਹਾਂ ਨੂੰ ਆਵਾਗਵਣ ਵਿਚ ਤਾਂ ਵਿਸ਼ਵਾਸ ਸੀ ਪਰ ਇਹ ਮੰਨਣ ਲਈ ਤਿਆਰ ਨਹੀਂ ਸਨ ਕਿ ਰੱਬ ਸਿੱਧਾ ਕਿਸੇ ਵਿਅਕਤੀ ਅੰਦਰ ਆ ਕੇ ਡੇਰਾ ਲਾ ਲੈਂਦਾ ਹੈ। ਹੁਲੂਲ ਦਾ ਭਾਵ ਇਹੋ ਹੈ ਕਿ ਰੱਬ ਕਿਸੇ ਆਦਮੀ ਦੇ ਸਰੀਰ ਵਿਚ ਪ੍ਰਵੇਸ਼ ਕਰ ਜਾਏ। ਗੁਰੂ ਨਾਨਕ ਦੇਵ ਇਹ ਨਹੀਂ ਸਨ ਮੰਨਦੇ। 'ਇਤਿਹਾਦ' ਦਾ ਭਾਵ ਹੈ ਕਿ ਰੱਬ ਆਪ ਕੇਵਲ ਕਿਸੇ ਇਕ ਵਿਅਕਤੀ ਵਿਚ ਸਮਾ ਕੇ ਉਸ ਨਾਲ ਇਕਮਿਕ ਹੋ ਜਾਏ। ਗੁਰੂ ਸਾਹਿਬ ਰੱਬ ਨੂੰ ਸਰਬ-ਵਿਆਪਕ ਮੰਨਦੇ ਸਨ, ਇਸ ਲਈ ਉਨ੍ਹਾਂ ਲਈ ਇਹ ਅਸਵੀਕਾਰ ਕਰਨਾ ਜ਼ਰੂਰੀ ਸੀ। ਪਰ ਮੁਹਸਿਨ ਫ਼ਾਨੀ ਨੇ ਇਕ ਗੱਲ ਹੋਰ ਬਹੁਤ ਜ਼ੋਰਦਾਰ ਦਸੀ ਹੈ; ਉਹ ਇਹ ਹੈ ਕਿ ਰੱਬ ਤਾਂ ਇਕ ਵਿਅਕਤੀ ਵਿਚ

ਪ੍ਰਵੇਸ਼ ਨਹੀਂ ਕਰ ਸਕਦਾ, ਪਰ ਗੁਰੂ ਦੀ ਰੂਹ ਉਸ ਦੇ ਆਪਣੇ ਉੱਤਰਾਧਿਕਾਰੀ ਦੀ ਰੂਹ ਵਿਚ ਪ੍ਰਵੇਸ਼ ਕਰ ਜਾਂਦੀ ਹੈ। ਇਸੇ ਕਾਰਣ ਉਹ ਸਾਰੇ ਗੁਰੂਆਂ ਨੂੰ ਨਾਨਕ ਦਾ ਰੂਪ ਹੀ ਨਹੀਂ, ਖ਼ੁਦ ਨਾਨਕ ਕਹਿੰਦਾ ਹੈ। ਇਸ ਲੇਖਕ ਨੇ ਗੁਰੂ ਸਾਹਿਬ ਵਲੋਂ ਬੁੱਤ-ਪੂਜਾ ਦੀ ਨਿਖੇਧੀ ਦਾ ਵੀ ਜ਼ਿਕਰ ਕੀਤਾ ਹੈ। ਜ਼ਾਤ-ਪਾਤ ਦੇ ਖੰਡਨ ਬਾਰੇ ਵੀ ਦੱਸਿਆ ਹੈ। ਜ਼ਾਤ-ਪਾਤ ਦੇ ਇਸ ਖੰਡਨ ਦਾ ਅਮਲੀ ਰੂਪ ਉਹ ਇਹ ਦਸਦਾ ਹੈ ਕਿ ਕੋਈ ਵੀ ਗੁਰੂ ਬ੍ਰਾਹਮਣਾਂ ਵਿਚੋਂ ਨਹੀਂ ਹੋਇਆ। ਸਾਰੇ ਗੁਰੂ ਖਤਰੀ ਸਨ। ਮਗਰੋਂ ਬਹੁਤੇ ਮਸੰਦ ਜੱਟ ਸਨ ਅਤੇ ਜੱਟ ਤੀਸਰੀ ਸ਼੍ਰੇਣੀ ਦੇ ਵੈਸ਼ ਹੁੰਦੇ ਹਨ, ਪਰ ਬ੍ਰਾਹਮਣ ਤੇ ਖਤਰੀ ਸਾਰੇ ਇਨ੍ਹਾਂ ਜੱਟਾਂ ਦੇ ਅਧੀਨ ਕਰ ਦਿੱਤੇ ਗਏ। ਇਹ ਜ਼ਾਤ-ਪਾਤ ਦੇ ਖੰਡਨ ਦਾ ਅਮਲੀ ਉਦਾਹਰਣ ਸੀ। ਮੁਹਸਿਨ ਫ਼ਾਨੀ ਇਹ ਦਸਦਾ ਹੈ ਕਿ ਗੁਰੂ ਸਾਹਿਬ ਮੁਕਤੀ ਦੀ ਪ੍ਰਾਪਤੀ ਲਈ ਸੱਚ ਨੂੰ ਬਹੁਤ ਅਹਿਮੀਅਤ ਦੇਂਦੇ ਸਨ। ਸੱਚ ਦਾ ਪੱਲਾ ਫੜ ਕੇ ਹੀ ਸਹੀ ਅਰਥਾਂ ਵਿਚ ਛੁਟਕਾਰਾ ਹੋ ਸਕਦਾ ਹੈ।

ਮੁਹਸਿਨ ਫ਼ਾਨੀ ਤੋਂ ਪਿਛੋਂ ਭਾਈ ਨੰਦ ਲਾਲ ਗੋਯਾ ਨੇ ਮੁਹਸਿਨ ਫ਼ਾਨੀ ਵਾਂਗ ਦਸਵੇਂ ਨਾਨਕ ਦੇ ਨਿਕਟ ਰਹਿ ਕੇ ਪਹਿਲੇ ਨਾਨਕ ਦਾ ਰੂਪ ਚਿਤ੍ਰਿਆ ਹੈ। ਇਸ ਵਿਚ ਕੋਈ ਸ਼ੱਕ ਨਹੀਂ ਕਿ ਉਹ ਗੁਰੂ ਨਾਨਕ ਦੇਵ ਬਾਰੇ ਜੋ ਕੁਝ ਲਿਖਦਾ ਹੈ, ਉਸ ਵਿਚ ਸ਼ਰਧਾ ਦਾ ਅੰਸ਼ ਪ੍ਰਬਲ ਹੈ, ਪਰ ਇਸ ਦੇ ਬਾਵਜੂਦ ਇਹ ਹਕੀਕਤ ਤੋਂ ਦੂਰ ਨਹੀਂ। ਉਸ ਅਨੁਸਾਰ ਵਾਹਿਗੁਰੂ ਨੇ ਆਪ ਗੁਰੂ ਨਾਨਕ ਨੂੰ ਚੁਣਿਆ ਕਿ ਉਹ ਸੰਸਾਰ ਵਿਚੋਂ ਜਾਦੂ ਟੂਣਿਆਂ ਕਾਰਣ ਪਏ ਭਰਮਾਂ-ਭੁਲੇਖਿਆਂ ਨੂੰ ਨਵਿਰਤ ਕਰੇ; ਅਤਿਆਚਾਰਾਂ ਨੂੰ ਮੁਕਾਏ ਅਤੇ ਕੁਰਾਹੇ ਪਈ ਜਨਤਾ ਨੂੰ ਰਾਹੇ ਪਾਏ। ਗੁਰੂ ਨਾਨਕ ਦੇਵ ਦੀ ਸਿੱਧੀ ਰੱਬ ਤਕ ਪਹੁੰਚ ਹੈ। ਰੱਬ ਉਸ ਦਾ ਗੁਰੂ ਹੈ। ਰੱਬ ਨਾਲ ਸੰਪਰਕ ਜੋੜਨ ਲਈ ਹਰ ਵਿਅਕਤੀ ਲਈ ਗੁਰੂ ਦਾ ਹੋਣਾ ਲਾਜ਼ਮੀ ਹੈ। ਗੁਰੂ ਨਾਨਕ ਪੂਰਨ ਗੁਰੂ ਹੈ। ਉਸ ਨੇ ਕੇਵਲ 'ਸ਼ਬਦ' ਦੀ ਸਿੱਖਿਆ ਦੇ ਕੇ ਲੋਕਾਂ ਨੂੰ ਵਰਤਮਾਨ ਤੇ ਭਵਿੱਖ਼ ਦੇ ਵਹਿਮਾਂ ਤੋਂ ਕੱਢ ਦਿੱਤਾ ਹੈ। ਗੁਰੂ ਨਾਨਕ ਦੀ ਨਿਰੰਕਾਰ ਦੀ ਜੋਤ ਵਿਚੋਂ ਹੀ ਉਤਪੱਤੀ ਹੋਈ। ਹਜ਼ਾਰਾਂ ਈਸ਼ਰ, ਬ੍ਰਹਮਾ, ਇੰਦਰ ਇਸ ਦੇ ਚਰਨੀ ਪੈਂਦੇ ਹਨ। ਲੱਖਾਂ ਰਾਮ, ਤੇ ਲੱਖਾਂ ਕ੍ਰਿਸ਼ਨ, ਹਜ਼ਾਰਾਂ ਬਿਸ਼ਨ ਇਸ ਦੇ ਗੁਣ ਗਾਉਂਦੇ ਹਨ।

ਜਿਥੋਂ ਤਕ ਇਕ ਗੁਰੂ ਦੇ ਦੂਜੇ ਗੁਰੂ ਵਿਚ ਪ੍ਰਵੇਸ਼ ਕਰ ਜਾਣ ਦਾ ਮਸਲਾ ਹੈ, ਭਾਈ ਨੰਦ ਲਾਲ ਤੇ ਮੁਹਸਿਨ ਫ਼ਾਨੀ ਦੇ ਵਿਚਾਰਾਂ ਵਿਚ ਕੋਈ ਭੇਦ ਨਹੀਂ। ਭਾਈ ਸਾਹਿਬ ਅਨੁਸਾਰ ਨਾਨਕ, ਅੰਗਦ, ਅਮਰਦਾਸ, ਰਾਮ ਦਾਸ, ਅਰਜੁਨ ਤੇ ਦਸਵੇਂ ਗੁਰੂ ਸਾਹਿਬ ਤਕ ਸਾਰੇ, ਗੁਰੂ ਨਾਨਕ ਦਾ ਰੂਪ ਹਨ, ਭਾਵ ਨਾਨਕ ਹੀ ਹਨ। ਨਾਨਕ ਵੀ ਉਹੀ ਹੈ ਜੋ ਅੰਗਦ ਹੈ ਅਤੇ ਅਰਜੁਨ ਵੀ ਉਹੀ ਹੈ ਜੋ ਗੁਰੂ ਗੋਬਿੰਦ ਸਿੰਘ ਹੈ। ਸਾਰੇ ਗੁਰੂਆਂ ਵਿਚ ਇਕੋ ਹੀ ਜੋਤ ਜਗਮਗਾ ਰਹੀ ਹੈ। ਉਸ ਨੇ ਨਾਮ ਦੇ ਸਿਮਰਨ, ਸ਼ਬਦ ਦੀ ਮਹੱਤਾ, ਗੁਰੂ ਦੀ ਲੋੜ ਤੇ ਵਾਹਿਗੁਰੂ ਦੀਆਂ ਖ਼ੂਬੀਆਂ ਬਾਰੇ ਜੋ ਲਿਖਿਆ

ਹੈ, ਉਹ ਗੁਰੂ ਨਾਨਕ ਦਾ ਸਹੀ ਚਿੱਤਰ ਸਾਡੇ ਸਾਹਮਣੇ ਪੇਸ਼ ਕਰ ਦੇਂਦਾ ਹੈ।

ਮੁਨਸ਼ੀ ਸੁਜਾਨ ਰਾਏ ਵਿਚ ਨਾ ਤੇ ਭਾਈ ਨੰਦ ਲਾਲ ਵਾਲੀ ਸ਼ਰਧਾ ਹੈ ਤੇ ਨਾ ਹੀ ਉਸ ਨੂੰ ਮੁਹਸਿਨ ਫ਼ਾਨੀ ਵਾਂਗ ਆਪਣੇ ਸਮੇਂ ਦੇ ਗੁਰੂ ਤੇਗ਼ ਬਹਾਦਰ ਜਾਂ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਨੇੜਤਾ ਪ੍ਰਾਪਤ ਹੋਈ ਜਾਪਦੀ ਹੈ। ਉਹ ਨਿਰਾ ਆਲੋਚਕ ਹੈ। ਗੁਰੂ ਗੋਬਿੰਦ ਸਿੰਘ ਸਾਹਿਬ ਦੇ ਸਮੇਂ ਤਕ ਸਿੱਖ ਧਰਮ ਵਿਚ ਹੋਈ ਪ੍ਰਗਤੀ ਤੋਂ ਪ੍ਰਭਾਵਿਤ ਹੋਏ ਬਿਨਾਂ ਉਹ ਨਹੀਂ ਰਹਿ ਸਕਿਆ ਅਤੇ ਨਾ ਹੀ ਇਤਿਹਾਸਕਾਰ ਦੀ ਹੈਸੀਅਤ ਵਿਚ ਉਹ ਰਹਿ ਸਕਦਾ ਸੀ। ਉਸ ਅਨੁਸਾਰ ਵੀ ਗੁਰੂ ਨਾਨਕ ਸੰਸਾਰ ਦਾ ਰਾਹੁਨੁਮਾ, ਤ੍ਰਿਗੁਣਅਤੀਤ ਦਾ ਸਭ ਤੋਂ ਪਿਆਰਾ ਵਿਅਕਤੀ ਅਤੇ ਪ੍ਰਭਾਵਸ਼ਾਲੀ ਬਾਣੀ ਦਾ ਕਰਤਾ ਹੈ। ਇਸ ਦੀ ਲਿਖਤ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਕੇਵਲ ਗੁਰੂ ਨੂੰ ਹੀ ਮਾਰਫ਼ਤ ਦੀ ਰੰਗਤ ਵਿਚ ਰੰਗਿਆ ਨਹੀਂ ਵੇਖਦਾ, ਉਸ ਅਨੁਸਾਰ ਇਹ ਪਾਨ ਸਾਰੇ ਸਿੱਖਾਂ ਤੇ ਚੜ੍ਹੀ ਹੋਈ ਹੈ। ਹਰ ਸਿੱਖ ਦੀ ਅਰਦਾਸ ਵਾਹਿਗੁਰੂ ਪ੍ਰਵਾਨ ਕਰਦਾ ਹੈ। ਉਹ ਕੀਰਤਨ ਦੀ ਮਹੱਤਾ ਤੋਂ ਜਾਣੂ ਹੈ। ਉਸ ਅਨੁਸਾਰ ਕੀਰਤਨ ਦਿਲਾਂ ਦੀ ਮੈਲ ਨੂੰ ਦੂਰ ਕਰਦਾ ਅਤੇ ਇਸ ਤੇ ਪਈ ਕਾਲਖ ਨੂੰ ਧੋਂਦਾ ਹੈ।

ਦਸਵੇਂ ਨਾਨਕ ਦੇ ਸਮੇਂ ਦੇ ਸਿੱਖਾਂ ਦਾ ਆਚਰਣ-ਚਿੱਤਰਣ ਜਿਸ ਤਰ੍ਹਾਂ ਮੁਨਸ਼ੀ ਸੁਜਾਨ ਰਾਏ ਨੇ ਕੀਤਾ ਹੈ, ਉਹ ਆਪਣੇ ਆਪ ਵਿਚ ਬਿਲਕੁਲ ਨਿਰਾਲਾ ਹੈ। ਉਸ ਅਨੁਸਾਰ ਗੁਰੂ ਨਾਨਕ ਦੇ ਨਾਮ-ਲੇਵਾ ਮਿੱਤਰਾਂ ਦੇ ਮਿੱਤਰ ਤਾਂ ਹੈਨ ਹੀ, ਉਹ ਵੈਰੀਆਂ ਦੇ ਵੀ ਮਿਤ੍ਰ ਬਣ ਕੇ ਰਹਿੰਦੇ ਹਨ। *'ਖ਼ੁਲਾਸਤ-ਉਤ-ਤਵਾਰੀਖ਼'* ਦੇ ਲਿਖੇ ਜਾਣ ਤਕ ਦਸਵੇਂ ਨਾਨਕ ਨੇ 'ਖ਼ਾਲਸਾ' ਨਹੀਂ ਸੀ ਸਾਜਿਆ। ਫਿਰ ਵੀ ਸਿੱਖਾਂ ਦੀ ਆਪਣੇ ਗੁਰੂਆਂ ਲਈ ਇੰਨੀ ਸ਼ਰਧਾ ਸੀ ਕਿ ਉਹ ਆਪਣੇ ਗੁਰੂ ਲਈ ਸਿਰ ਵੀ ਕਟਵਾਉਣ ਨੂੰ ਤਿਆਰ ਸਨ। ਸੁਜਾਨ ਰਾਏ ਅਨੁਸਾਰ ਕਿਸੇ ਧਰਮ ਵਿਚ ਕਿਸੇ ਮਨੁੱਖ ਨੂੰ ਆਪਣੇ ਗੁਰੂ ਨਾਲ ਇੰਨੀ ਸ਼ਰਧਾ ਨਹੀਂ ਹੋ ਸਕਦੀ ਜਿੰਨੀ ਸਿੱਖਾਂ ਨੂੰ ਆਪਣੇ ਗੁਰੂ ਨਾਲ ਹੈ। ਸੇਵਾ ਵਿਚ ਇਹ ਸਿੱਖ ਵਾਹਿਗੁਰੂ ਦੀ ਸਹੀ ਬੰਦਗੀ ਪ੍ਰਤੀਤ ਕਰਦੇ ਹਨ। ਸੁਜਾਨ ਰਾਏ ਨੇ ਬੜੇ ਰੋਚਕ ਢੰਗ ਨਾਲ ਦੱਸਿਆ ਹੈ ਕਿ ਕਿਸ ਤਰ੍ਹਾਂ ਸਿੱਖ ਹਰ ਮੁਸਾਫ਼ਰ, ਭਾਵੇਂ ਉਹ ਚੋਰ ਤੇ ਬਦ ਆਦਮੀ ਵੀ ਕਿਉਂ ਨਾ ਹੋਵੇ, ਜੇ ਉਹ ਗੁਰੂ ਨਾਨਕ ਦਾ ਨਾਂ ਲੈ ਕੇ ਵੇਲੇ ਕੁਵੇਲੇ—ਇਥੋਂ ਤਕ ਕਿ ਅੱਧੀ ਰਾਤ ਵੇਲੇ—ਉਨ੍ਹਾਂ ਦੀ ਸ਼ਰਨ ਆ ਜਾਏ, ਤਾਂ ਉਹ ਉਸ ਨੂੰ ਗਲਵਕੜੀ ਪਾ ਕੇ ਮਿਲਦੇ ਹਨ ਅਤੇ ਉਸ ਦੀ ਆਪਣੇ ਸਾਕਾਂ-ਸਬੰਧੀਆਂ ਨਾਲੋਂ ਵੀ ਵਧੇਰੀ ਖ਼ਾਤਰਦਾਰੀ ਤੇ ਸੇਵਾ ਕਰਦੇ ਹਨ। ਮੁਨਸ਼ੀ ਸੁਜਾਨ ਰਾਏ ਨੇ ਸਤਾਰ੍ਹਵੀਂ ਸਦੀ ਦੇ ਅੰਤਲੇ ਦਿਨਾਂ ਵਿਚ ਸਿੱਖਾਂ ਦਾ ਅਜੇਹਾ ਚਿੱਤਰ ਖਿੱਚ ਕੇ ਗੁਰੂ ਨਾਨਕ ਦੇ ਸਿੱਖਾਂ ਦਾ ਹੀ ਨਹੀਂ, ਸਗੋਂ ਗੁਰੂਆਂ ਦਾ ਸਹੀ ਰੂਪ ਵੀ ਪਾਠਕਾਂ ਸਾਹਮਣੇ ਲੈ ਆਂਦਾ ਹੈ।

ਇਸੇ ਸਬੰਧ ਵਿਚ ਗ਼ੁਲਾਮ ਅਲੀ ਖ਼ਾਨ ਸੱਯਦ ਦੀ ਲਿਖਤ ਦਾ ਜ਼ਿਕਰ ਕਰਨਾ

ਵੀ ਉਚਿਤ ਹੈ। ਉਸ ਨੂੰ ਵਿਸ਼ਵਾਸ ਸੀ ਕਿ ਗੁਰੂ ਨਾਨਕ ਇਕ ਮਹਾਨ ਪੁਨੀਤ ਆਤਮਾ ਸੀ। ਉਹ ਪੂਰਨ ਬ੍ਰਹਮਗਿਆਨੀ ਸੀ। ਇਸ ਨੇ 'ਖ਼ਾਲਸੇ' ਤੇ 'ਖ਼ੁਲਾਸੇ' ਦਾ ਫ਼ਰਕ ਵੀ ਦਸਿਆ ਹੈ, ਪਰ ਇਹ ਉਸ ਸਮੇਂ ਦੀਆਂ ਗੱਲਾਂ ਹਨ ਜਦ 'ਖ਼ਾਲਸੇ' ਨੂੰ ਸਾਜਿਆਂ ਇਕ ਸੌ ਦੱਸ ਵਰ੍ਹੇ ਬੀਤ ਚੁਕੇ ਸਨ। ਸੱਯਦ ਸਾਹਿਬ ਨੇ 'ਇਮਾਦ-ਉਸ-ਸਆਦਤ' 1808 ਈ. ਵਿਚ ਆਰੰਭ ਕੀਤੀ। 'ਖ਼ਾਲਸਾ' 1699 ਈ. ਵਿਚ ਹੋਂਦ ਵਿਚ ਆ ਚੁੱਕਾ ਸੀ। ਜਦ ਸੱਯਦ ਗ਼ੁਲਾਮ ਅਲੀ ਖ਼ਾਨ 'ਇਮਾਦੁ-ਉਸ-ਸਆਦਤ' ਲਿਖ ਰਿਹਾ ਸੀ ਤਾਂ ਸਾਰੇ ਪੰਜਾਬ ਉਤੇ ਸਿੰਘਾਂ ਦਾ ਰਾਜ ਸੀ ਅਤੇ ਰਣਜੀਤ ਸਿੰਘ ਛੋਟੇ ਛੋਟੇ ਸਿੱਖ ਸਰਦਾਰਾਂ ਦੀਆਂ ਰਿਆਸਤਾਂ ਨੂੰ ਮਿਲਾ ਕੇ ਇਕ ਮਹਾਨ ਰਾਜ ਦੀ ਨੀਂਹ ਰਖ ਰਿਹਾ ਸੀ। ਮੁਸਲਮਾਨਾਂ ਤੋਂ ਪੰਜਾਬ ਖੁੱਸ ਚੁਕਿਆ ਸੀ। ਪਰ ਇਸ ਦੇ ਬਾਵਜੂਦ ਸੱਯਦ ਗ਼ੁਲਾਮ ਅਲੀ ਨੇ ਕੋਈ ਵਧੇਰੇ ਕੱਟੜਪਣੇ ਦਾ ਸਬੂਤ ਨਹੀਂ ਦਿੱਤਾ ਅਤੇ ਗੁਰੂ ਨਾਨਕ ਦੇਵ ਜੀ ਬਾਰੇ ਕੇਵਲ ਇੰਨਾ ਲਿਖਿਆ ਕਿ ਗੁਰੂ ਨਾਨਕ ਤੇ ਬਾਬਰ ਬਾਦਸ਼ਾਹ ਦੋਹਾਂ ਉੱਤੇ ਰੱਬ ਦੀ ਮਿਹਰ ਸੀ। ਇਕ ਨੂੰ ਦੁਨਿਆਵੀ ਰਾਜ ਮਿਲ ਗਿਆ ਅਤੇ ਦੂਜੇ ਨੂੰ ਹਕੀਕੀ ਬਾਦਸ਼ਾਹੀ ਪ੍ਰਾਪਤ ਹੋਈ। ਇਸ ਨੇ ਉਨ੍ਹੀਵੀਂ ਸਦੀ ਦੇ ਸ਼ੁਰੂ ਵਿਚ ਆਮ ਪ੍ਰਚਲਿਤ ਕਹਾਵਤਾਂ 'ਦਸ ਬਾਬਰ ਦੇ, ਦਸ ਬਾਬੇ ਦੇ' ਦਾ ਵੀ ਵਰਣਨ ਕੀਤਾ ਹੈ।

ਅਹਿਮਦ ਸ਼ਾਹ ਬਟਾਲਵੀ ਨੇ ਨਾ ਤਾਂ ਗੁਰੂ ਸਾਹਿਬ ਦੇ ਜੀਵਨ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਦਿੱਤੀ ਹੈ, ਨਾ ਕਰਾਮਾਤਾਂ ਦਾ ਕੋਈ ਜ਼ਿਕਰ ਕੀਤਾ ਹੈ। ਉਨ੍ਹੀਵੀਂ ਸਦੀ ਦੇ ਸਿੱਖਾਂ ਵਿਚ ਪ੍ਰਚਲਿਤ ਰਸਮਾਂ ਰੀਤਾਂ ਲਈ ਇਸ ਭਾਗ ਦਾ ਅਧਿਐਨ ਜ਼ਰੂਰੀ ਹੈ।

ਦੂਜੇ ਗਰੁਪ ਵਿਚ ਉਹ ਲਿਖਾਰੀ ਹਨ ਜਿੰਨ੍ਹਾਂ ਨੇ ਸ਼ਰਧਾ ਨਾਲ ਕਰਾਮਾਤਾਂ ਦਾ ਵਰਣਨ ਵੀ ਕੀਤਾ ਹੈ ਪਰ ਟੀਕਾ-ਟਿਪਣੀ ਵੀ ਨਾਲ ਕੀਤੀ ਹੈ। ਇਨ੍ਹਾਂ ਵਿਚੋਂ ਸਭ ਤੋਂ ਮੂਹਰੇ ਸੋਹਨ ਲਾਲ ਸੂਰੀ ਹੈ; ਫਿਰ ਖ਼ੁਸ਼ਵਕਤ ਰਾਏ, ਬਖ਼ਤ ਮੱਲ ਤੇ ਬੂਟੇ ਸ਼ਾਹ ਆਉਂਦੇ ਹਨ, ਭਾਵੇਂ ਖ਼ੁਸ਼ਵਕਤ ਰਾਏ ਤੇ ਬਖ਼ਤ ਮੱਲ ਵਾਸਤਵ ਵਿਚ ਅੰਗ੍ਰੇਜ਼ਾਂ ਦੀ ਪ੍ਰਸ਼ੰਸਾ ਪ੍ਰਾਪਤ ਕਰਨ ਲਈ ਇਹ ਕੁਝ ਲਿਖ ਰਹੇ ਸਨ।

ਗਣੇਸ਼ ਦਾਸ ਵਡੇਹਰੇ ਨੇ ਗੁਰੂ ਨਾਨਕ ਸਾਹਿਬ ਦੇ ਸੰਖੇਪ ਵਰਣਨ ਵਿਚ ਗੁਰੂ ਨਾਨਕ ਦੇਵ ਜੀ ਦੇ ਧਾਰਮਕ ਕੱਟੜਪਨ ਤੋਂ ਮੁਕਤ ਹੋਣ ਅਤੇ ਹਿੰਦੂ ਮੁਸਲਮਾਨਾਂ ਨੂੰ ਸਮਾਨ ਸਮਝਣ ਅਤੇ ਦੋਹਾਂ ਨਾਲ ਗੂੜ੍ਹੀ ਮਿੱਤ੍ਰਤਾ ਰਖਣ ਨੂੰ ਬਿਆਨ ਕੀਤਾ ਹੈ।

ਬੁੱਧ ਸਿੰਘ ਅਰੋੜੇ ਨੇ ਦੱਸਿਆ ਹੈ ਕਿ ਗੁਰੂ ਨਾਨਕ ਦੇਵ ਨੇ ਸੱਯਦ ਹਸਨ ਨਾਂ ਦੇ ਇਕ ਦਰਵੇਸ਼ ਤੋਂ ਸਿਖਿਆ ਪ੍ਰਾਪਤ ਕੀਤੀ। *'ਸੀਯੱਰ-ਉਲ-ਮੁੱਤਾਖ਼ਿਰੀਨ'* ਦੇ ਲੇਖਕ ਗ਼ੁਲਾਮ ਹੁਸੈਨ ਖ਼ਾਨ ਨੇ ਵੀ ਇਹੀ ਕਹਾਣੀ ਲਿਖੀ ਹੈ, ਪਰ ਕਿਸੇ ਵੀ ਜਨਮਸਾਖੀ ਤੋਂ ਇਸ ਕਹਾਂਣੀ ਦੀ ਪ੍ਰੋੜਤਾ ਨਹੀਂ ਹੁੰਦੀ। ਤਾਂ ਵੀ ਇਸ ਗੱਲ ਵਿਚ ਕੋਈ ਸ਼ੱਕ ਨਹੀਂ ਕਿ ਗੁਰੂ ਨਾਨਕ ਦੇਵ ਕਈ ਮੁਸਲਮਾਨ ਫ਼ਕੀਰਾਂ ਨੂੰ ਮਿਲੇ; ਕਈਆਂ ਨਾਲ ਉਨ੍ਹਾਂ ਦਾ

ਵਿਚਾਰ-ਵਟਾਂਦਰਾ ਹੋਇਆ ਤੇ ਕਈਆਂ ਦੇ ਉਹ ਮਿੱਤਰ ਵੀ ਬਣੇ।

ਇਥੇ ਮੁਫ਼ਤੀ ਅਲੀ-ਉਦ-ਦੀਨ ਦੀ ਲਿਖਤ ਦਾ ਵਰਣਨ ਵੀ ਜ਼ਰੂਰੀ ਹੈ। ਗੁਰੂ ਜੀ ਦੀਆਂ ਕਰਾਮਾਤਾਂ ਦਾ ਜ਼ਿਕਰ ਕਰਨ ਲੱਗਿਆਂ ਉਹ ਇਕ ਥਾਂ ਤੇ ਸਪਸ਼ਟ ਤੌਰ ਤੇ ਲਿਖਦਾ ਹੈ ਕਿ ਗੁਰੂ ਸਾਹਿਬ ਨੇ ਆਪਣੇ ਸਮੇਂ ਅੰਦਰ ਹੀ ਹਿੰਦੂ ਧਰਮ ਤੇ ਇਸਲਾਮ ਦੋਹਾਂ ਵਿਚ ਹਲਚਲ ਮਚਾ ਦਿੱਤੀ ਸੀ ਅਤੇ ਬੇ-ਸਮਝ ਲੋਕ ਇਨ੍ਹਾਂ ਦੇ ਮੁਰੀਦ ਹੋ ਗਏ ਸਨ। ਉਨ੍ਹੀਵੀਂ ਸਦੀ ਵਿਚ ਮੁਫ਼ਤੀ ਅਲੀ-ਉਦ-ਦੀਨ ਦਾ ਬਾਬੇ ਨੂੰ ਕ੍ਰਾਂਤੀਕਾਰੀ ਕਹਿਣਾ ਬਹੁਤ ਹੀ ਭਾਵ-ਪੂਰਤ ਆਲੋਚਨਾ ਹੈ। ਇਹ ਚੀਜ਼ ਦਸਦੀ ਹੈ ਕਿ ਲੇਖਕ ਆਲੇ-ਦੁਆਲੇ ਦੇ ਪ੍ਰਭਾਵਾਂ ਦੇ ਬਾਵਜੂਦ ਕਿਤੇ ਕਿਤੇ ਨਿਰਪੱਖ ਤੌਰ ਤੇ ਆਲੋਚਨਾ ਕਰਨ ਦੇ ਸਮਰਥ ਸੀ।

ਰਤਨ ਚੰਦ ਬਾਲ ਦੀ ਪੁਸਤਕ ਬੜੀ ਮਹਤਵਪੂਰਣ ਹੈ ਭਾਵੇਂ ਹੈ ਬੜੀ ਸੰਖੇਪ ਜੇਹੀ। ਗੁਰੂ ਨਾਨਕ ਦੇ ਆਗਮਨ ਅਤੇ ਸਿੱਖ ਸੰਪ੍ਰਦਾਇ ਦੇ ਆਰੰਭ ਬਾਰੇ ਉਸ ਦੇ ਵਿਚਾਰ ਭਾਵ-ਪੂਰਤ ਹਨ। ਗੁਰੂ ਸਾਹਿਬ ਦੇ ਹਾਲਾਤ ਲਿਖਣ ਤੋਂ ਪਹਿਲਾਂ ਉਸ ਨੇ ਦਸਿਆ ਹੈ ਕਿ ਹਿੰਦੁਸਤਾਨ ਦੇ ਮੁਸਲਮਾਨ ਸੁਲਤਾਨਾਂ ਨੇ ਨਿਆਂ ਅਤੇ ਇਨਸਾਫ਼ ਦਾ ਰਾਹ ਤਿਆਗ ਕੇ ਪਰਜਾ ਉੱਤੇ ਜ਼ੁਲਮ ਅਤੇ ਅਤਿਆਚਾਰ ਕਰਨੇ ਸ਼ੁਰੂ ਕਰ ਦਿੱਤੇ ਸਨ। ਕੌਮਾਂ ਦੇ ਰਾਜ ਨਿਆਂ ਅਤੇ ਨੇਕ ਕੰਮਾਂ ਤੇ ਹੀ ਆਧਾਰਿਤ ਹੁੰਦੇ ਹਨ ਅਤੇ ਜਦ ਉਹ ਥੰਮ ਨਹੀਂ ਰਹਿੰਦੇ ਤਾਂ ਰਾਜ ਵੀ ਨਸ਼ਟ ਹੋ ਜਾਂਦੇ ਹਨ। ਮੁਸਲਮਾਨਾਂ ਨੇ ਨਿਤਾਣਿਆਂ ਅਤੇ ਵਿਸ਼ੇਸ਼ ਤੌਰ ਤੇ ਹਿੰਦੂਆਂ ਉਤੇ ਜ਼ੁਲਮ ਢਾਣੇ ਸ਼ੁਰੂ ਕਰ ਦਿੱਤੇ ਸਨ। ਇਸ ਲਈ ਵਾਹਿਗੁਰੂ ਨੇ ਹਿੰਦੂਆਂ ਨੂੰ ਆਪਣੀ ਮੀਰਾਸ ਦਾ ਮਾਲਿਕ ਬਨਾਉਣ ਲਈ ਨਾਨਕ ਨਾਮੀ ਫ਼ਕੀਰ ਨੂੰ ਇਸ ਧਰਤੀ ਤੇ ਘਲਿਆ।

ਅੰਤ ਵਿਚ, ਇਹ ਬੇਨਤੀ ਫਿਰ ਦੁਹਰਾਈ ਜਾਂਦੀ ਹੈ ਕਿ ਫ਼ਾਰਸੀ ਲਿਖਤਾਂ ਦੇ ਸਬੰਧਤ ਭਾਗਾਂ ਦਾ ਉਲਥਾ ਪੇਸ਼ ਕੇਵਲ ਇਸ ਲਈ ਕੀਤਾ ਜਾ ਰਿਹਾ ਹੈ ਤਾਂ ਕਿ ਸਾਰੇ ਪਾਠਕ ਇਸ ਤੋਂ ਜਾਣੂ ਹੋ ਜਾਣ। ਇਸ ਦਾ ਭਾਵ ਇਹ ਨਹੀਂ ਕਿ ਜੋ ਕੁਝ ਕਿਸੇ ਲੇਖਕ ਨੇ ਲਿਖ ਦਿੱਤਾ ਹੈ ਉਸ ਨੂੰ ਅਸੀਂ ਪਰਖੇ ਬਿਨਾਂ ਸਹੀ ਸਮਝ ਕੇ ਅਪਣਾ ਲਈਏ। ਇਨ੍ਹਾਂ ਦੇ ਸਹੀ ਪ੍ਰਯੋਗ ਲਈ ਬੜੀ ਖੋਜ ਤੇ ਸੂਝ ਦੀ ਲੋੜ ਹੋਵੇਗੀ।

# 1
# ਅਦਭੁਤ ਪੌਣਾਹਾਰੀ

ਨਾਨਕ-ਪੰਥੀ ਗੁਰਸਿੱਖ ਦੇ ਨਾਂ ਨਾਲ ਪ੍ਰਸਿੱਧ ਹਨ। ਇਹ ਨਾ ਤਾਂ ਬੁੱਤਾਂ ਨੂੰ ਪੂਜਦੇ ਹਨ ਤੇ ਨਾ ਹੀ ਬੁੱਤਖ਼ਾਨਿਆਂ ਨੂੰ। ਨਾਨਕ ਬੇਦੀ ਕੁਲ ਵਿਚੋਂ ਸਨ ਜੋ ਖ਼ਤਰੀਆਂ ਦੀ ਇਕ ਗੋਤ ਹੈ। ਬਾਬਰ ਬਾਦਸ਼ਾਹ ਦੇ ਸਮੇਂ ਇਨ੍ਹਾਂ ਨੂੰ ਬਹੁਤ ਪ੍ਰਸਿੱਧੀ ਪ੍ਰਾਪਤ ਹੋਈ। ਇਹ ਅਫ਼ਗ਼ਾਨਾਂ ਉੱਤੇ ਬਾਬਰ ਦੀ ਜਿੱਤ ਤੋਂ ਪਹਿਲਾਂ ਹਿੰਦੁਸਤਾਨ ਦੇ ਬਾਦਸ਼ਾਹ ਇਬਰਾਹੀਮ ਲੋਧੀ ਦੇ ਇਕ ਮਹਾਨ ਅਮੀਰ, ਦੌਲਤ ਖ਼ਾਨ ਲੋਧੀ, ਦੇ ਮੋਦੀ ਸਨ। ਅਨਾਜ ਦੀ ਸਾਂਭ-ਸੰਭਾਲ ਦੇ ਪ੍ਰਬੰਧ ਕਰਨ ਵਾਲੇ ਨੂੰ 'ਮੋਦੀ' ਆਖਦੇ ਹਨ।

ਇਕ ਵਾਰੀ ਦੀ ਗੱਲ ਹੈ ਕਿ ਇਨ੍ਹਾਂ ਕੋਲ ਇਕ ਦਰਵੇਸ਼ ਆਇਆ। ਉਸ ਨੇ ਇਸ ਤਰ੍ਹਾਂ ਇਨ੍ਹਾਂ ਦਾ ਦਿਲ ਮੋਹ ਲਿਆ ਕਿ ਇਨ੍ਹਾਂ ਦੀ ਹੱਟੀ ਤੇ ਜਾ ਕੇ, ਕੀ ਆਪਣਾ ਤੇ ਕੀ ਦੌਲਤ ਖ਼ਾਨ ਦਾ, ਸਾਰਾ ਅਨਾਜ ਖ਼ੈਰਾਤ ਦੇ ਤੌਰ ਤੇ ਵੰਡ ਦਿੱਤਾ ਅਤੇ ਘਰ-ਬਾਰ ਵੀ ਤਿਆਗ ਦਿੱਤਾ। ਇਹ ਸੁਣ ਕੇ ਦੌਲਤ ਖ਼ਾਨ ਨੂੰ ਬਹੁਤ ਹੈਰਾਨੀ ਹੋਈ; ਪਰ ਨਾਨਕ ਦੇ ਚਿਹਰੇ ਤੇ ਸਾਧਾਂ-ਸੰਤਾਂ ਅਤੇ ਦਰਵੇਸ਼ਾਂ ਦੇ ਪ੍ਰਤੱਖ ਚਿੰਨ੍ਹ ਵੇਖ ਕੇ ਉਹ ਚੁੱਪ ਕਰ ਰਿਹਾ ਅਤੇ ਉਸ ਨੂੰ ਕੁਝ ਨਾ ਕਿਹਾ।

ਨਾਨਕ ਨੇ ਬਹੁਤ ਤਪੱਸਿਆ ਕੀਤੀ। ਪਹਿਲਾਂ ਖਾਣ-ਪੀਣ ਘਟਾਇਆ, ਫਿਰ ਥੋੜ੍ਹੇ ਜਿਹੇ ਗੋਕੇ ਦੁੱਧ ਤੇ ਹੀ ਨਿਰਬਾਹ ਕੀਤਾ, ਮਗਰੋਂ ਥੋੜ੍ਹਾ ਜਿਹਾ ਘਿਉ ਪੀ ਕੇ ਕੰਮ ਸਾਰ ਲੈਂਦਾ। ਬਾਅਦ ਵਿਚ ਪਾਣੀ, ਤੇ ਫਿਰ ਕੇਵਲ ਪੌਣ ਉਤੇ ਗੁਜ਼ਾਰਾ ਕਰਦੇ ਰਹੇ। ਹਿੰਦੀ ਵਿਚ ਅਜੇਹੇ ਆਦਮੀ ਨੂੰ 'ਪੌਣਾਹਾਰੀ' ਆਖਦੇ ਹਨ।[1]

ਹੁਣ, ਕੁਝ ਆਦਮੀ ਇਨ੍ਹਾਂ ਦੇ ਚੇਲੇ ਬਣ ਗਏ। ਨਾਨਕ ਨੂੰ ਰੱਬ ਦੀ ਏਕਤਾ ਵਿਚ ਪੂਰਨ ਵਿਸ਼ਵਾਸ਼ ਸੀ। ਇਸਲਾਮੀ ਸ਼ਰੀਅਤ ਵਿਚ ਵੀ ਰੱਬ ਦੀ ਏਕਤਾ ਬਾਰੇ ਇਸੇ ਸਿੱਧਾਂਤ ਨੂੰ ਪ੍ਰਵਾਨ ਕੀਤਾ ਗਿਆ ਹੈ। ਆਪ ਆਵਾਗਵਨ ਨੂੰ ਮੰਨਦੇ ਸਨ ਅਤੇ ਮਾਸ, ਸ਼ਰਾਬ ਤੇ ਸੂਰ ਦੇ ਮਾਸ ਨੂੰ ਹਰਾਮ ਸਮਝਦੇ ਸਨ। ਇਸੇ ਲਈ ਆਪ ਨੇ ਨ ਕੇਵਲ ਮਾਸ ਖਾਣਾ ਹੀ ਤਿਆਗਿਆ, ਸਗੋਂ ਦੂਜਿਆਂ ਨੂੰ ਵੀ ਜਾਨਵਰਾਂ ਨੂੰ ਦੁੱਖ ਦੇਣ

---

1. ਜਨਮ ਸਾਖੀਆਂ ਅਤੇ ਭਾਈ ਗੁਰਦਾਸ ਅਨੁਸਾਰ ਬਾਬੇ ਨੇ 'ਰੇਤ ਅਤੇ ਅੱਕ' ਦਾ ਆਹਾਰ ਕੀਤਾ, ਭਾਵੇਂ ਉਥੇ ਮਰਦਾਨੇ ਰਾਹੀਂ ਇਹ ਵੀ ਸੂਚਿਤ ਕੀਤਾ ਗਿਆ ਹੈ ਕਿ ਬਾਬਾ ਖਾਣ ਪੀਣ ਤੋਂ ਅਤੀਤ (ਪਵਣਾਹਾਰੀ) ਸੀ।

ਤੋਂ ਵਰਜਿਆ। ਇਨ੍ਹਾਂ ਦੇ ਚਲਾਣੇ ਪਿੱਛੋਂ ਇਨ੍ਹਾਂ ਦੇ ਉਪਾਸ਼ਕਾਂ ਵਿਚ ਮਾਸ ਦੀ ਵਰਤੋਂ ਸ਼ੁਰੂ ਹੋ ਗਈ। ਜਦ ਅਰਜੁਨ ਮੱਲ ਗੁਰ-ਗੱਦੀ ਤੇ ਬਿਰਾਜੇ, ਅਤੇ ਉਨ੍ਹਾਂ ਨੂੰ ਲੋਕਾਂ ਵਿਚ ਪ੍ਰਵਿਰਤ ਇਸ ਬਿਰਤੀ ਦਾ ਪਤਾ ਲੱਗਾ, ਤਾਂ ਉਨ੍ਹਾਂ ਨੇ ਲੋਕਾਂ ਨੂੰ ਮਾਸ ਖਾਣ ਤੋਂ ਵਰਜਿਆ ਅਤੇ ਦੱਸਿਆ ਕਿ ਮਾਸ ਖਾਣਾ ਗੁਰੂ ਨਾਨਕ ਦੀ ਸਿੱਖਿਆ ਦੇ ਉਲਟ ਹੈ। ਅੰਤ ਅਰਜੁਨ ਮੱਲ ਦੇ ਪੁੱਤਰ ਹਰਿਗੋਬਿੰਦ ਨੇ ਸ਼ਿਕਾਰ ਖੇਡਣਾ ਤੇ ਮਾਸ ਖਾਣਾ ਸ਼ੁਰੂ ਕਰ ਦਿੱਤਾ, ਅਤੇ ਇਨ੍ਹਾਂ ਦੇ ਬਹੁਤ ਸਾਰੇ ਉਪਾਸ਼ਕਾਂ ਨੇ ਵੀ ਇਨ੍ਹਾਂ ਦੇ ਪਾਏ ਪੂਰਨਿਆਂ ਤੇ ਚਲਣਾ ਸ਼ੁਰੂ ਕੀਤਾ।

(ਗੁਰੂ) ਨਾਨਕ ਜਿਥੇ ਮੁਸਲਮਾਨਾਂ ਦੀ ਬਹੁਤ ਪ੍ਰਸ਼ੰਸਾ ਕਰਦੇ, ਉਥੇ ਹਿੰਦੂਆਂ ਦੇ ਦੇਵੀ ਦੇਵਤਿਆਂ ਨੂੰ ਵੀ ਸਲਾਹੁੰਦੇ, ਪਰ ਆਪ ਇਨ੍ਹਾਂ ਨੂੰ ਰੱਬ ਦੀ ਮਖ਼ਲੂਕਾਤ ਮੰਨਦੇ ਸਨ, ਨ ਕਿ ਖ਼ੁਦ ਰੱਬ। ਆਪ ਨੂੰ ਨਾ 'ਹੁਲੂਲ' ਵਿਚ ਵਿਸ਼ਵਾਸ ਸੀ ਅਤੇ ਨਾ 'ਇਤਿਹਾਦ' ਵਿਚ।[1] ਇਨ੍ਹਾਂ ਬਾਰੇ ਕਿਹਾ ਜਾਂਦਾ ਹੈ ਕਿ ਇਹ ਹੱਥ ਵਿਚ ਮੁਸਲਮਾਨਾਂ ਦੀ ਤਸਬੀਹ (ਮਾਲਾ) ਅਤੇ ਗਲ ਵਿਚ ਹਿੰਦੂਆਂ ਦਾ ਜੰਞੂ ਪਾਈ ਰਖਦੇ ਸਨ।[2]

ਇਨ੍ਹਾਂ ਦੇ ਉਪਾਸ਼ਕਾਂ ਨੇ ਇਨ੍ਹਾਂ ਦੇ ਨਾਂ ਨਾਲ ਇੰਨੀਆਂ ਕਰਾਮਾਤਾਂ ਜੋੜ ਦਿੱਤੀਆਂ ਹਨ ਕਿ ਇਸ ਛੋਟੀ ਜਿਹੀ ਪੁਸਤਕ ਵਿਚ ਸਾਰੀਆਂ ਦਾ ਵਰਣਨ ਕਰਨਾ ਔਖਾ ਹੈ। ਇਕ ਕਰਾਮਾਤ ਇਹ ਦੱਸੀ ਜਾਂਦੀ ਹੈ ਕਿ (ਬਾਬਾ) ਨਾਨਕ ਨੇ ਅਫ਼ਗ਼ਾਨਾਂ ਤੋਂ ਨਾਰਾਜ਼ ਹੋ ਕੇ ਉਨ੍ਹਾਂ ਉੱਤੇ ਮੁਗ਼ਲਾਂ ਦਾ ਰਾਜ ਸਥਾਪਿਤ ਕਰ ਦਿੱਤਾ। ਇਸੇ ਕਾਰਣ 932 ਹਿਜਰੀ (1526 ਈ.) ਵਿਚ ਸੁਰਗਵਾਸੀ ਜ਼ਹੀਰ-ਉਦ-ਦੀਨ ਮੁਹੰਮਦ ਬਾਬਰ ਬਾਦਸ਼ਾਹ ਨੂੰ ਇਬਰਾਹੀਮ ਅਫ਼ਗ਼ਾਨਾਂ ਉੱਤੇ ਵਿਜੈ ਪ੍ਰਾਪਤ ਹੋਈ।

---

1. 'ਹੁਲੂਲ' ਦਾ ਭਾਵ ਹੈ ਰੱਬ ਦਾ ਆਪ ਮਨੁੱਖੀ ਜਾਮੇ ਵਿਚ ਅਵਤਾਰ ਧਾਰਣਾ। 'ਇਤਿਹਾਦ' ਦਾ ਭਾਵ ਹੈ ਸਰਬ-ਸ਼ਕਤੀਮਾਨ ਪਰਮੇਸ਼ਵਰ ਦਾ ਕਿਸੇ ਇਕ ਵਿਅਕਤੀ ਵਿਚ ਸਮੋ ਜਾਣਾ।

2. ਸ. ਉਮਰਾਉ ਸਿੰਘ ਮਜੀਠੀਆ ਅਤੇ ਡਾ. ਗੰਡਾ ਸਿੰਘ ਨੇ ਠੀਕ ਲਿਖਿਆ ਹੈ (*ਨਾਨਕ-ਪੰਥੀਆਂ*, ਪੰ. 6) ਕਿ ਲੇਖਕ ਨੂੰ ਇਥੇ ਵੀ ਟਪਲਾ ਲੱਗਾ ਹੈ। ਉੱਤਰੀ ਭਾਰਤ ਵਿਚ ਕੁਝ ਸੰਤ ਕਾਲੇ ਊਨੀ ਮਣਕਿਆਂ ਦੀ ਮਾਲਾ ਗਲ ਵਿਚ ਪਾਇਆ ਕਰਦੇ ਸਨ। ਗੁਰੂ ਸਾਹਿਬ ਵੀ ਇਹ ਮਾਲਾ ਪਹਿਨਦੇ ਸਨ। ਲੇਖਕ ਨੇ ਉਸ ਨੂੰ ਜੰਞੂ ਸਮਝ ਲਿਆ। ਨਹੀਂ ਤਾਂ ਜੰਞੂ ਬਾਰੇ ਗੁਰੂ ਸਾਹਿਬ ਦੇ ਵਿਚਾਰ ਸਪਸ਼ਟ ਹਨ। ਉਨ੍ਹਾਂ ਪੰਡਤ ਹਰਦਿਆਲ ਤੋਂ ਜੰਞੂ ਪਹਿਨਣ ਤੋਂ ਇਨਕਾਰ ਕਰ ਦਿੱਤਾ ਸੀ। *'ਆਸਾ ਦੀ ਵਾਰ'* ਵਿਚ ਆਇਆ ਇਹ ਪਰਥਾਇ ਸਲੋਕ ਇਸ ਗੱਲ ਦਾ ਗਵਾਹ ਹੈ:

*ਦਇਆ ਕਪਾਹ ਸੰਤੋਖੁ ਸੂਤੁ ਜਤੁ ਗੰਢੀ ਸਤੁ ਵਟੁ॥*
*ਏਹੁ ਜਨੇਊ ਜੀਅ ਕਾ ਹਈ ਤ ਪਾਡੇ ਘਤੁ॥*
*ਨਾ ਏਹੁ ਤੁਟੈ ਨ ਮਲੁ ਲਗੈ ਨਾ ਏਹੁ ਜਲੈ ਨ ਜਾਇ॥*
*ਧੰਨੁ ਸੁ ਮਾਣਸ ਨਾਨਕਾ ਜੋ ਗਲਿ ਚਲੇ ਪਾਇ॥*

(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੪੭੧)

ਇਕ ਵਾਰ ਯਾਤਰਾ ਸਮੇਂ ਬਾਬਾ ਨਾਨਕ ਨੂੰ ਰਾਤ ਇਕ ਕਿਲ੍ਹੇ ਵਿਚ ਬਤੀਤ ਕਰਨੀ ਪਈ। ਆਪ ਪਾਰਬ੍ਰਹਮ ਦੇ ਸਿਮਰਨ ਵਿਚ ਇੰਨੇ ਲੀਨ ਹੋ ਗਏ ਕਿ ਉੱਥੇ ਖੇਡ ਰਹੇ ਕੁਝ ਬਾਲਕਾਂ ਨੇ ਜਦ ਆਪ ਦੇ ਪਿੰਡੇ ਨੂੰ ਟੋਹਿਆ ਤਾਂ ਵੇਖਿਆ ਕਿ ਆਪ ਤਾਂ ਹਿਲਦੇ ਜੁਲਦੇ ਹੀ ਨਹੀਂ। ਉਨ੍ਹਾਂ ਨੇ ਬਾਬਾ ਜੀ ਦੀਆਂ ਝਿਮਣੀਆਂ, ਨੱਕ ਤੇ ਕੰਨ ਸਿਊਂ ਦਿੱਤੇ ਅਤੇ ਹੱਥਾਂ ਨੂੰ ਮਜ਼ਬੂਤੀ ਨਾਲ ਬੰਨ੍ਹ ਦਿੱਤਾ। ਜਦ ਬਾਬਾ ਜੀ ਦੀ ਸਮਾਧੀ ਖੁਲ੍ਹੀ, ਤਾਂ ਇਹ ਦਸ਼ਾ ਵੇਖ ਕੇ ਆਪ ਕਿਸੇ ਦੇ ਘਰ ਵਲ ਤੁਰ ਪਏ। ਉਥੇ ਪਹੁੰਚੇ ਤਾਂ ਆਪ ਨੇ ਆਵਾਜ਼ ਦੇ ਕੇ ਪੁੱਛਿਆ ਕਿ ਕੋਈ ਹੈ ਜੋ ਮੇਰੀਆਂ ਝਿਮਣੀਆਂ, ਕੰਨ ਤੇ ਨੱਕ ਦੀਆਂ ਸੀਉਣਾਂ ਅਤੇ ਹੱਥਾਂ ਦੇ ਬੰਨ੍ਹਣ ਖੋਲ੍ਹ ਦੇਵੇ। ਇਕ ਸੁੰਦਰੀ ਨੇ ਬਾਬਾ ਜੀ ਨੂੰ ਘਰ ਲਿਜਾ ਕੇ ਇਨ੍ਹਾਂ ਦੇ ਹੱਥ ਖੋਲ੍ਹ ਦਿੱਤੇ ਅਤੇ ਅੱਖਾਂ, ਕੰਨ ਤੇ ਨੱਕ ਦੀਆਂ ਸੀਉਣਾਂ ਤੋੜ ਦਿੱਤੀਆਂ। ਝਿਮਣੀਆਂ ਦੀਆਂ ਸੀਉਣਾਂ ਉਸ ਨੇ ਦੰਦਾਂ ਨਾਲ ਤੋੜੀਆਂ, ਇਸ ਲਈ ਉਸ ਦੇ ਮੱਥੇ ਦੀ ਬਿੰਦੀ ਦਾ ਰੰਗ ਬਾਬਾ ਨਾਨਕ ਦੇ ਮਸਤਕ ਤੇ ਜਾ ਲੱਗਾ ਅਤੇ ਉਸ ਦਾ ਆਪਣਾ ਤਿਲਕ ਮਿਟ ਗਿਆ। ਜਦ ਬਾਬਾ ਜੀ ਉੱਥੋਂ ਬਾਹਰ ਆਏ ਤਾਂ ਆਂਢੀਆਂ ਗਵਾਂਢੀਆਂ ਨੂੰ, ਉਸ ਦੀ ਇਹ ਦਸ਼ਾ ਵੇਖ ਕੇ ਸ਼ੱਕ ਹੋਇਆ ਕਿ ਉਸ ਨੇ ਉਸ ਸੁੰਦਰੀ ਨਾਲ ਸੰਗ ਕੀਤਾ ਹੈ। ਉਹ ਔਰਤ ਆਪਣੇ ਸਾਕਾਂ-ਸੰਬੰਧੀਆਂ ਵਿਚ ਬਦਨਾਮ ਹੋ ਗਈ। ਉਸ ਦਾ ਪਤੀ ਵੀ ਉਸ ਨਾਲ ਘ੍ਰਿਣਾ ਕਰਨ ਲੱਗਾ।

ਇਕ ਦਿਨ ਉਹ ਬਾਬਾ ਨਾਨਕ ਪਾਸ ਆ ਕੇ ਕਹਿਣ ਲੱਗੀ ਕਿ ਮੈਂ ਤਾਂ ਰੱਬ ਤੋਂ ਡਰਦਿਆਂ ਤੁਹਾਡੀ ਸੇਵਾ ਕੀਤੀ ਸੀ ਪਰ ਹੁਣ ਸਾਰਿਆਂ ਮੇਰੇ ਉਤੇ ਤੁਹਮਤਾਂ ਤੇ ਊਜਾਂ ਲਾਣੀਆਂ ਸ਼ੁਰੂ ਕਰ ਦਿੱਤੀਆਂ ਹਨ। ਬਾਬਾ ਜੀ ਨੇ ਕਿਹਾ ਕਿ ਕਲ੍ਹ ਕਿਲ੍ਹੇ ਦਾ ਦਰਵਾਜ਼ਾ ਬੰਦ ਹੋ ਜਾਏਗਾ ਅਤੇ ਜਦ ਤਕ ਤੇਰਾ ਹੱਥ ਨਹੀਂ ਲੱਗੇਗਾ, ਦਰਵਾਜ਼ਾ ਨਹੀਂ ਖੁਲ੍ਹੇਗਾ। ਅਗਲੇ ਦਿਨ ਸਾਰਿਆਂ ਨੇ ਬਥੇਰਾ ਜ਼ੋਰ ਲਾਇਆ, ਪਰ ਦਰਵਾਜ਼ਾ ਨਾ ਖੁਲ੍ਹਾ। ਲੋਕੀ ਬੇਵਸ ਸਨ। ਉਨ੍ਹਾਂ ਨੂੰ ਕੁਝ ਸੁੱਝੇ ਹੀ ਨਾ ਕਿ ਉਹ ਕੀ ਕਰਨ। ਕਿਲ੍ਹਾ ਬਹੁਤ ਉੱਚਾ ਸੀ ਤੇ ਪਾਣੀ ਬਹੁਤ ਦੂਰ। ਉਹ ਮਾਲ ਡੰਗਰ ਨੂੰ ਵੀ ਬਾਹਰ ਨਾ ਲਿਜਾ ਸਕੇ। ਕਿਲ੍ਹੇ ਦੇ ਵਸਨੀਕ ਕੁਝ ਪਾਰਸਾ ਤੇ ਪਵਿੱਤਰ ਆਦਮੀਆਂ ਕੋਲ ਗਏ। ਉਨ੍ਹਾਂ ਨੇ ਹੱਥ ਜੋੜ ਕੇ ਰੱਬ ਅੱਗੇ ਪ੍ਰਾਰਥਨਾ ਕੀਤੀ, ਪਰ ਉਨ੍ਹਾਂ ਦੀ ਦੁਆ ਕਬੂਲ ਨਾ ਹੋਈ। ਉਹ ਫਿਰ ਬਾਬਾ ਨਾਨਕ ਕੋਲ ਆਏ ਅਤੇ ਆਪਣੇ ਦੁੱਖ ਦਾ ਉਪਾਇ ਪੁੱਛਿਆ। ਉਨ੍ਹਾਂ ਉੱਤਰ ਦਿਤਾ ਕਿ ਇਹ ਦਰਵਾਜ਼ਾ ਕੇਵਲ ਅਜੇਹੀ ਦੇਵੀ ਦੇ ਹੱਥੋਂ ਖੁੱਲ੍ਹੇਗਾ, ਜਿਸ ਨੇ ਕਦੀ ਵੀ ਕਿਸੇ ਪਰਾਏ ਮਰਦ ਨਾਲ ਕੋਈ ਨਿੰਦਨੀ ਸੰਪਰਕ ਨਾ ਰਖਿਆ ਹੋਵੇ। ਕਿਲ੍ਹੇ ਵਾਲੇ ਉਨ੍ਹਾਂ ਸਾਰੀਆਂ ਔਰਤਾਂ ਨੂੰ ਕਿਲ੍ਹੇ ਦੇ ਦਰਵਾਜ਼ੇ ਕੋਲ ਲੈ ਗਏ ਜਿਨ੍ਹਾਂ ਨੂੰ ਉਹ ਪਾਕ ਪਵਿੱਤਰ ਤੇ ਪਾਰਸ ਸਮਝਦੇ ਸਨ, ਪਰ ਦਰਵਾਜ਼ਾ ਫਿਰ ਵੀ ਨਹੀ ਖੁੱਲ੍ਹਾ। ਕਿਲ੍ਹੇ ਦੀ ਵਸਨੀਕ ਹਰ ਔਰਤ ਨੇ ਦਰਵਾਜ਼ੇ ਨੂੰ ਹੱਥ ਲਾਇਆ, ਪਰ ਕੋਈ ਸਫ਼ਲਤਾ ਨਾ ਹੋਈ। ਅੰਤ ਸਾਰੇ ਹਾਰ ਕੇ ਬਹਿ ਗਏ।

ਪੇਸ਼ੀ ਦੀ ਨਮਾਜ਼ ਵੇਲੇ ਉਹ ਔਰਤ ਆਈ ਜਿਸ ਨੇ ਬਾਬਾ ਨਾਨਕ ਦੇ ਬੰਨ੍ਹਣ ਖੋਲ੍ਹੇ ਸਨ। ਉਸ ਨੂੰ ਵੇਖ ਕੇ ਸਾਰੇ ਖਿੜ-ਖੜਾ ਕੇ ਹੱਸ ਪਏ। ਉਸ ਦੇ ਪਤੀ ਅਤੇ ਉਸ ਦੇ ਰਿਸ਼ਤੇਦਾਰਾਂ ਨੇ ਗੁੱਸੇ ਹੋ ਕੇ ਉਸ ਨੂੰ ਬਥੇਰਾ ਡਾਂਟਿਆ, ਪਰ ਉਸ ਨੇ ਕੋਈ ਗੱਲ ਨਾ ਸੁਣੀ ਅਤੇ ਦਰਵਾਜ਼ੇ ਦੇ ਕੁੰਡੇ ਨੂੰ ਜਾ ਹੱਥ ਲਾਇਆ। ਉਸ ਦੇ ਹੱਥ ਲਾਉਣ ਦੀ ਢਿੱਲ ਸੀ ਕਿ ਦਰਵਾਜ਼ਾ ਤੜਾਕ ਕਰ ਕੇ ਖੁਲ੍ਹ ਗਿਆ। ਲੋਕੀ ਖੁਸ਼ੀ ਨਾਲ ਨੱਚਣ ਲੱਗੇ ਤੇ ਉਸ ਦੀ ਪੈਰੀਂ ਜਾ ਪਏ।[1]

ਨਾਨਕ ਬਾਣੀ, ਭਾਵ ਨਾਨਕ ਦੇ ਕਲਾਮ ਤੋਂ ਰੱਬ ਦੀ ਬੰਦਗੀ, ਉਨ੍ਹਾਂ ਦੀ ਸਿੱਖਿਆ ਤੇ ਨਸੀਹਤਾਂ ਦਾ ਪਤਾ ਲੱਗਦਾ ਹੈ। ਬਾਬਾ ਨਾਨਕ ਨੇ ਜ਼ਿਆਦਾਤਰ ਤਾਂ ਪਾਕ ਰੱਬ ਦੀ ਸਿਫ਼ਤ-ਸਨਾ ਕੀਤੀ ਹੈ। ਇਹ ਸਭ ਕੁਝ ਪੰਜਾਬ ਦੇ ਜੱਟਾਂ ਦੀ ਬੋਲੀ ਵਿਚ ਲਿਖਿਆ ਹੈ। ਪੰਜਾਬ ਦੀ ਬੋਲੀ ਵਿਚ 'ਜੱਟ', ਕਿਰਸਾਨ ਜਾਂ ਪਿੰਡ ਦੇ ਵਸਨੀਕ ਨੂੰ ਕਹਿੰਦੇ ਹਨ। ਬਾਬਾ ਨਾਨਕ ਦੇਵ ਦੇ ਉਪਾਸ਼ਕ ਸੰਸਕ੍ਰਿਤ ਨੂੰ ਕੋਈ ਮਹੱਤਾ ਨਹੀਂ ਦੇਂਦੇ। ਬਾਬਾ ਨਾਨਕ ਨੇ ਜਿਨ੍ਹਾਂ ਅਸੂਲਾਂ ਦਾ ਪ੍ਰਚਾਰ ਕੀਤਾ, ਉਹ ਇਸ ਪ੍ਰਕਾਰ ਹਨ :

> "ਲੱਖਾਂ ਧਰਤੀਆਂ ਹਨ ਅਤੇ ਲੱਖਾਂ ਹੀ ਆਕਾਸ਼। ਵਲੀਆਂ, ਨਬੀਆਂ, ਅਵਤਾਰਾਂ ਅਤੇ ਸਿੱਧਾਂ ਨੇ ਰੱਬ ਦੀ ਬੰਦਗੀ ਸਦਕਾ ਉੱਚਤਾ ਪ੍ਰਾਪਤ ਕੀਤੀ ਹੈ। ਰੱਬ ਦੀ ਬੰਦਗੀ ਕਰਨ ਵਾਲਾ ਭਾਵੇਂ ਕੋਈ ਮਾਰਗ ਅਪਣਾਏ, ਰੱਬੀ ਦਰਗਾਹ ਵਿਚ ਸਨਮਾਨਿਆ ਜਾਏਗਾ। ਕਿਸੇ ਵੀ ਜੀਵ ਨੂੰ ਦੁੱਖ ਨਾ ਦੇ ਕੇ ਹੀ ਰੱਬ ਤਕ ਅਪੜਿਆ ਜਾ ਸਕਦਾ ਹੈ।
> ਮੁਕਤੀ ਚਾਹੁੰਦੇ ਹੋ ਤਾਂ ਸੱਚ ਦਾ ਪੱਲਾ ਫੜੋ।
> ਸੱਚ ਦਾ ਪੱਲਾ ਫੜਨ ਵਾਲੇ ਨੂੰ ਹੀ ਰੱਬ ਹਰ ਮੈਦਾਨ ਫ਼ਤਿਹ ਬਖ਼ਸ਼ਦਾ ਹੈ।

ਪੰਜਾਬ ਵਿਚ ਨਾਨਕ ਦੇ ਅਨੁਯਾਈਆਂ ਦੀ ਗਿਣਤੀ ਬਹੁਤ ਹੈ। ਇਨ੍ਹਾਂ ਨੂੰ 'ਕਰਤਾਰੀ' ਆਖਿਆ ਜਾਂਦਾ ਹੈ। ਕਈਆਂ ਦਾ ਵਿਚਾਰ ਹੈ ਕਿ ਗੁਰਿਆਈ ਨਾਨਕ ਦੀ ਸੰਤਾਨ ਨੂੰ ਨ ਮਿਲੀ। ਇਹ ਵੀ ਕਿਹਾ ਜਾਂਦਾ ਹੈ ਕਿ ਗੁਰੂ ਨਾਨਕ ਮਗਰੋਂ ਉਨ੍ਹਾਂ ਦੀ ਆਪਣੀ ਆਗਿਆ ਅਨੁਸਾਰ ਗੁਰਿਆਈ ਗੁਰੂ ਅੰਗਦ ਨੂੰ ਮਿਲੀ। ਇਹ ਤ੍ਰੇਹਣ ਖ਼ੱਤਰੀ ਸਨ। ਇਨ੍ਹਾਂ ਦੇ ਜਾ-ਨਸ਼ੀਨ ਗੁਰੂ ਅਮਰਦਾਸ ਬਣੇ। ਇਸ ਪਿੱਛੋਂ ਗੁਰੂ ਰਾਮਦਾਸ ਗੁਰ-ਗੱਦੀ ਤੇ ਬੈਠੇ। ਇਹ ਸੋਢੀ ਵੰਸ਼ ਦੇ ਖ਼ੱਤਰੀ ਸਨ। ਇਨ੍ਹਾਂ ਨੂੰ 'ਸ੍ਰੀ ਗੁਰੂ' ਵੀ ਆਖਿਆ ਜਾਂਦਾ ਸੀ। ਗੁਰੂ ਰਾਮ ਦਾਸ ਦੇ ਅਕਾਲ ਚਲਾਣੇ ਮਗਰੋਂ ਉਨ੍ਹਾਂ ਦਾ ਪੁੱਤਰ ਅਰਜੁਨ ਮੱਲ ਗੱਦੀ ਤੇ ਬੈਠਾ। ਇਨ੍ਹਾਂ ਦੀ ਗੁਰਿਆਈ ਸਮੇਂ ਸਿੱਖਾਂ ਦੀ ਗਿਣਤੀ ਬਹੁਤ ਵਧ ਗਈ। ਇਨ੍ਹਾਂ ਦਾ ਈਮਾਨ ਅਤਿ-ਕਥਨੀ ਦੀ ਹੱਦ ਤਕ ਜਾ ਪੁੱਜਾ। ਇਹ ਬਾਬਾ ਨਾਨਕ ਨੂੰ ਹੀ ਰੱਬ ਸਮਝਣ ਲੱਗੇ। ਇਨ੍ਹਾਂ ਅਨੁਸਾਰ ਸ੍ਰਿਸ਼ਟੀ ਦੀ ਰਚਨਾ ਵੀ ਗੁਰੂ

---

1. ਇਹ ਕਹਾਣੀ ਕਿਸੇ ਜਨਮਸਾਖੀ ਵਿਚ ਨਹੀਂ ਮਿਲਦੀ।

ਨਾਨਕ ਨੇ ਕੀਤੀ, ਪਰ ਬਾਬਾ ਨਾਨਕ ਨੇ ਆਪਣੇ ਕਲਾਮ ਵਿਚ ਆਪਣੇ ਆਪ ਨੂੰ ਰੱਬ ਦਾ ਸੇਵਕ ਅਤੇ ਰੱਬ ਨੂੰ ਨਿਰੰਜਨ, ਪਾਰਬ੍ਰਹਮ ਤੇ ਪਰਮੇਸ਼ੁਰ ਕਿਹਾ ਹੈ। ਉਸ ਦਾ ਨਾ ਕੋਈ ਜਿਸਮ ਹੈ ਤੇ ਨਾ ਕੋਈ ਰੂਪ। ਉਹ ਕਿਸੇ ਸਰੀਰ ਵਿਚ ਰੂਪਮਾਨ ਨਹੀਂ ਹੁੰਦਾ। ਸਿੱਖ ਕਹਿੰਦੇ ਹਨ ਕਿ ਇਹ ਬਾਬਾ ਨਾਨਕ ਆਪ ਹੀ ਹਨ।

ਬਾਬਾ ਜੀ ਕਿਸੇ ਜਿਸਮ ਵਿਚ ਪ੍ਰਗਟ ਨਹੀਂ ਹੋਏ। ਉਨ੍ਹਾਂ ਨੇ ਕੇਵਲ ਆਪਣੀ ਸ਼ਕਤੀ ਦੁਆਰਾ ਸਾਨੂੰ ਦਰਸ਼ਨ ਦਿੱਤੇ। ਉਹ ਇੱਥੋਂ ਤਕ ਵੀ ਕਹਿੰਦੇ ਹਨ ਕਿ ਜਦ ਨਾਨਕ ਨੇ ਇਸ ਸਰੀਰ ਰੂਪੀ ਚੋਲੇ ਨੂੰ ਤਿਆਗਿਆ ਤਾਂ ਉਨ੍ਹਾਂ ਆਪਣੇ ਵਿਸ਼ੇਸ਼ ਸੇਵਕ ਗੁਰੂ ਅੰਗਦ ਦੇ ਸਰੀਰ ਵਿਚ ਪਰਵੇਸ਼ ਕੀਤਾ। ਇਸ ਲਈ ਗੁਰੂ ਅੰਗਦ ਸਾਕਾਰ ਨਾਨਕ ਹਨ। ਇਸੇ ਤਰ੍ਹਾਂ, ਜਦ ਗੁਰੂ ਅੰਗਦ ਜੋਤੀ ਜੋਤ ਸਮਾਏ, ਤਾਂ ਬਾਬਾ ਨਾਨਕ ਅਮਰ ਦਾਸ ਦੇ ਸਰੀਰ ਵਿਚ ਪ੍ਰਵੇਸ਼ ਕਰ ਗਏ। ਅਮਰ ਦਾਸ ਦੇ ਪਿਛੋਂ ਆਪ ਨੇ ਰਾਮ ਦਾਸ ਦਾ ਰੂਪ ਧਾਰਨ ਕੀਤਾ ਅਤੇ ਫਿਰ ਅਰਜੁਨ ਮੱਲ ਦੀ ਕਾਇਆ ਵਿਚ ਚਲੇ ਗਏ।

ਹਰ ਇਕ ਗੁਰੂ ਦਾ ਨਾਂ 'ਮਹਲ' ਰਖਿਆ ਗਿਆ। ਮਹਲ ਪਹਿਲਾ ਨਾਨਕ ਸੀ ਅਤੇ ਦੂਜਾ ਅੰਗਦ। ਇਸੀ ਪ੍ਰਕਾਰ ਗੁਰੂ ਅਰਜੁਨ ਪੰਜਵੇਂ 'ਮਹਲ' ਸਨ। ਉਨ੍ਹਾਂ ਦੇ ਵਿਚਾਰ ਹਨ ਕਿ ਜੋ ਸ਼ਖ਼ਸ ਗੁਰੂ ਅਰਜੁਨ ਨੂੰ ਬਾਬਾ ਨਾਨਕ ਨਹੀਂ ਮੰਨਦੇ, ਉਹ ਮਨਮੁੱਖ ਤੇ ਕਾਫ਼ਰ ਹਨ।...

ਬਾਬਾ ਨਾਨਕ ਦੇ ਅਨੁਯਾਈ ਬੁੱਤ-ਪੂਜਾ ਦੇ ਵਿਰੁੱਧ ਹਨ। ਇਨ੍ਹਾਂ ਦਾ ਨਿਸ਼ਚਾ ਹੈ ਕਿ ਸਾਰੇ ਗੁਰੂ ਨਾਨਕ ਹਨ ਜਿਵੇਂ ਕਿ ਪਹਿਲਾਂ ਦੱਸਿਆ ਜਾ ਚੁਕਿਆ ਹੈ[1], ਇਹ ਹਿੰਦੂਆਂ ਦੇ ਮੰਤਰਾਂ ਦਾ ਪਾਠ ਨਹੀਂ ਕਰਦੇ। ਇਹ ਉਨ੍ਹਾਂ ਦੇ ਠਾਕੁਰਾਂ (ਬੁੱਤਾਂ) ਦਾ ਸਤਿਕਾਰ ਵੀ ਨਹੀਂ ਕਰਦੇ ਅਤੇ ਨ ਹੀ ਉਨ੍ਹਾਂ ਦੇ ਅਵਤਾਰਾਂ ਦਾ ਆਦਰ ਮਾਨ ਕਰਦੇ ਹਨ। ਹਿੰਦੂ ਸੰਸਕ੍ਰਿਤ ਨੂੰ ਦੇਵਤਿਆਂ ਦੀ ਬੋਲੀ ਮੰਨਦੇ ਹਨ, ਪਰ ਇਹ (ਨਾਨਕ-ਪੰਥੀ) ਉਸ ਨੂੰ ਕੋਈ ਮਹੱਤਾ ਦੇਣ ਲਈ ਤਿਆਰ ਨਹੀਂ।

ਹਰ ਇਕ 'ਮਹਲ' ਭਾਵ ਗੁਰੂ ਦੇ ਸਮੇਂ ਸਿੱਖਾਂ ਦੀ ਗਿਣਤੀ ਵਧਦੀ ਗਈ, ਇਥੋਂ ਤਕ ਕਿ ਗੁਰੂ ਅਰਜੁਨ ਦੇ ਸਮੇਂ ਬੇ-ਸ਼ੁਮਾਰ ਆਦਮੀਆਂ ਨੇ ਸਿੱਖ ਧਰਮ ਵਿਚ ਪ੍ਰਵੇਸ਼ ਕੀਤਾ। ਉਸ ਸਮੇਂ ਵਸਦੀ ਦੁਨੀਆਂ ਦਾ ਇਕ ਵੀ ਸ਼ਹਿਰ ਅਜੇਹਾ ਨਹੀਂ ਸੀ ਜਿੱਥੇ ਕੋਈ ਨਾ ਕੋਈ ਸਿੱਖ ਨਾ ਹੋਵੇ। ਇਨ੍ਹਾਂ ਅੰਦਰ ਅਜੇਹੀ ਕੋਈ ਬੰਦਿਸ਼ ਨਹੀਂ ਕਿ ਬ੍ਰਹਮਣ ਖੱਤਰੀ ਦਾ ਸੇਵਕ ਨਹੀਂ ਬਣ ਸਕਦਾ। ਨਾਨਕ ਆਪ ਖੱਤਰੀ ਸੀ ਪਰ ਇਕ ਵੀ ਗੁਰੂ ਬ੍ਰਹਮਣਾਂ ਵਿਚੋਂ ਪੈਦਾ ਨਹੀਂ ਹੋਇਆ, ਜਿਵੇਂ ਕਿ ਪਹਿਲਾਂ ਦੱਸਿਆ ਜਾ

---

1. ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਿਕਟਵਰਤੀ ਸਿੱਖ ਭਾਈ ਨੰਦ ਲਾਲ ਗੋਯਾ ਨੇ ਵੀ ਇਸੀ ਪ੍ਰਕਾਰ ਦੇ ਵਿਚਾਰ ਦੱਸੇ ਹਨ। ਵੇਖੋ, *'ਜੋਤ ਬਿਗਾਸ'*, ਪੰਨੇ 159-169.

ਚੁਕਾ ਹੈ। ਜੱਟਾਂ ਨੂੰ ਵੈਸ਼ਾਂ ਦੀ ਇਕ ਨੀਵੀਂ ਸ਼੍ਰੇਣੀ ਸਮਝਿਆ ਜਾਂਦਾ ਸੀ, ਪਰ ਇਸ ਦੇ ਬਾਵਜੂਦ, ਖ਼ਤਰੀਆਂ ਨੂੰ ਜੱਟਾਂ ਦੇ ਅਧੀਨ ਕਰ ਦਿੱਤਾ ਗਿਆ। ਗੁਰੂਆਂ ਵਲੋਂ ਨਿਯੁਕਤ ਹੋਏ ਬਹੁਤੇ ਮਸੰਦ ਜੱਟ ਹਨ। ਇਨ੍ਹਾਂ ਮਸੰਦਾਂ ਰਾਹੀਂ ਕੀ ਬ੍ਰਹਮਣ ਤੇ ਕੀ ਖਤਰੀ, ਸਾਰੇ ਮੇਲੀ ਤੇ ਸਤਿਸੰਗੀ ਬਣਦੇ ਹਨ ਅਤੇ ਗੁਰੂ ਦੀ ਉਪਾਸਨਾ ਰਾਹੀਂ ਸਿੱਖੀ ਵਿੱਚ ਪ੍ਰਵੇਸ਼ ਪ੍ਰਾਪਤ ਕਰਦੇ ਹਨ। ਇਨ੍ਹਾਂ ਮਸੰਦਾਂ ਰਾਹੀਂ ਉਨ੍ਹਾਂ ਨੂੰ ਗੁਰੂ ਦੇ ਦਰਬਾਰ ਵਿਚ ਸਿੱਖੀ ਸੇਵਕੀ ਪ੍ਰਾਪਤ ਹੁੰਦੀ ਹੈ।

ਇਹ ਦਸ ਦੇਣਾ ਜ਼ਰੂਰੀ ਹੈ ਕਿ ਅਫ਼ਗ਼ਾਨ ਸੁਲਤਾਨਾਂ ਦੇ ਸਮੇਂ ਅਮੀਰਾਂ (ਵੱਡੇ ਵੱਡੇ ਅਹਿਲਕਾਰਾਂ) ਨੂੰ "ਮਸਨਦ-ਏ-ਆਲੀ" ਕਿਹਾ ਜਾਂਦਾ ਸੀ। ਹਿੰਦੁਸਤਾਨੀਆਂ ਨੇ ਇਸ ਦੀ ਵਰਤੋਂ ਕਰਨ ਲੱਗਿਆਂ ਇਸ ਨੂੰ 'ਮਸੰਦ' ਵਿਚ ਬਦਲ ਲਿਆ। ਸਿੱਖ ਆਪਣੇ ਗੁਰੂ ਨੂੰ 'ਸੱਚੇ ਪਾਤਸ਼ਾਹ' ਕਹਿੰਦੇ ਹਨ, ਕਿਉਂਕਿ ਉਨ੍ਹਾਂ ਅਨੁਸਾਰ ਉਨ੍ਹਾਂ ਦੇ ਹਕੀਕੀ ਬਾਦਸ਼ਾਹ ਕੇਵਲ ਗੁਰੂ ਹੀ ਹਨ। ਸਿੱਖ ਮਸੰਦਾਂ ਨੂੰ ਗੁਰੂ ਦੇ ਗੁਮਾਸ਼ਤੇ ਭਾਵ ਏਜੰਟ ਮੰਨਦੇ ਹਨ। ਇਨ੍ਹਾਂ ਨੂੰ ਰਾਮ ਦਾਸ ਜਾਂ ਰੱਬ ਦੇ ਸੇਵਕ ਵੀ ਕਿਹਾ ਜਾਂਦਾ ਹੈ।

ਪੰਜਵੇਂ ਮਹਲ (ਗੁਰੂ) ਦੇ ਸਮੇਂ ਤੋਂ ਪਹਿਲਾਂ ਸਿੱਖਾਂ ਤੋਂ ਕੋਈ ਭੇਟਾ ਆਦਿ ਨਹੀਂ ਸੀ ਲਈ ਜਾਂਦੀ। ਜੋ ਕੁਝ ਸਿੱਖ ਆਪਣੇ ਆਪ ਭੇਟਾ ਕਰਦਾ, ਉਹ ਕਾਫ਼ੀ ਸਮਝੀ ਜਾਂਦੀ, ਪਰ ਅਰਜੁਨ ਮੱਲ ਨੇ ਆਪਣੇ ਸਮੇਂ ਸਿੱਖਾਂ ਤੋਂ ਭੇਟਾ ਉਗਰਾਹਣ ਲਈ ਹਰ ਸ਼ਹਿਰ ਵਿਚ ਆਪਣੇ ਗੁਮਾਸ਼ਤੇ (ਮਸੰਦ) ਥਾਪੇ।

ਲੋਕਾਂ ਨੇ ਇਨ੍ਹਾਂ ਮਸੰਦਾਂ ਰਾਹੀਂ ਗੁਰੂ ਦਾ ਸਿੱਖ ਬਣਨਾ ਸ਼ੁਰੂ ਕੀਤਾ ਅਤੇ ਵੱਡੇ ਵੱਡੇ ਮਸੰਦਾਂ ਰਾਹੀਂ ਅਨੇਕ ਆਦਮੀਆਂ ਨੇ ਸਿੱਖ ਧਰਮ ਵਿਚ ਪ੍ਰਵੇਸ਼ ਕੀਤਾ। ਇਨ੍ਹਾਂ ਮਸੰਦਾਂ ਨੇ (ਅਗੋਂ) ਆਪਣੇ ਨਾਇਬ ਨਿਯੁਕਤ ਕੀਤੇ। ਹਰ ਥਾਂ ਤੇ ਹਰ ਪਰਗਣੇ ਵਿਚ ਮਸੰਦਾਂ ਦੇ ਗੁਮਾਸ਼ਤਿਆਂ ਰਾਹੀਂ ਮੇਲੀਆਂ ਦੀ ਗਿਣਤੀ ਵਿਚ ਵਾਧਾ ਹੋਣ ਲੱਗਾ, ਅਤੇ ਉਨ੍ਹਾਂ ਸਿੱਖ ਬਣਨਾ ਸ਼ੁਰੂ ਕਰ ਦਿੱਤਾ।

ਸਿੱਖ ਸੰਸਾਰ ਦੇ ਤਿਆਗੀਆਂ ਭਾਵ ਉਦਾਸੀਆਂ ਦੀ ਕੋਈ ਪ੍ਰਸ਼ੰਸਾ ਨਹੀਂ ਕਰਦੇ। ਇਸੇ ਕਾਰਣ ਕਈ ਸਿੱਖ ਖੇਤੀ ਕਰਦੇ ਹਨ, ਕਈ ਵਪਾਰੀ ਹਨ ਤੇ ਬਥੇਰੇ ਨੌਕਰੀ ਵੀ ਕਰਦੇ ਹਨ। ਇਹ ਹਰ ਸਾਲ ਆਪਣੇ ਵਿੱਤ ਅਨੁਸਾਰ ਰੁਪਏ ਇਕੱਠੇ ਕਰ ਕੇ ਮਸੰਦਾਂ ਨੂੰ ਭੇਂਟ ਕਰਦੇ ਹਨ। ਮਸੰਦ ਇਸ ਭੇਟਾ ਨੂੰ ਛੂੰਹਦਾ ਤਕ ਨਹੀਂ। ਇਸ ਤੋਂ ਇਲਾਵਾ ਇਹ ਆਪਣੀ ਭੇਟਾ ਗੁਰੂ ਦੇ ਦਰਬਾਰ ਵਿਚ ਪਹੁੰਚਾਣ ਲਈ ਮਸੰਦ ਨੂੰ ਵੀ ਕੁਝ ਭੇਟਾ ਕਰਦੇ ਹਨ। ਇਹ ਭੇਟਾ ਵੀ ਕੇਵਲ ਉਹੀ ਮਸੰਦ ਆਪਣੀ ਵਰਤੋਂ ਵਿਚ ਲਿਆਂਦਾ ਹੈ, ਜਿਸਦੀ ਨਿਜੀ ਆਮਦਨੀ ਦਾ ਹੋਰ ਕੋਈ ਸਾਧਨ ਨਾ ਹੋਵੇ। ਜੇ ਉਹ ਆਪ ਕੋਈ ਕਿਰਤ ਤੇ ਵਿਹਾਰ ਕਰਦਾ ਹੈ ਤਾਂ ਉਹ ਇਸ ਭੇਟਾ ਨੂੰ ਹੱਥ ਨਹੀਂ ਲਾਂਦਾ ਅਤੇ ਸਾਰੀ ਭੇਟਾ ਗੁਰੂ ਦੇ ਦਰਬਾਰ ਵਿਚ ਪਹੁੰਚਾ ਦੇਂਦਾ ਹੈ।

ਸਾਰੇ ਮਸੰਦ ਵਿਸਾਖ ਦੇ ਮਹੀਨੇ, ਜਦ ਸੂਰਜ ਬੁਰਜ-ਏ-ਸੌਰ (ਦੂਜਾ ਬੁਰਜ)

ਵਿਚ ਹੁੰਦਾ ਹੈ, ਗੁਰੂ ਦੇ ਦਰਬਾਰ ਵਿਚ ਇੱਕਠੇ ਹੁੰਦੇ ਹਨ। ਜੇ ਕੋਈ ਮੇਲੀ ਵੀ ਚਾਹੇ ਤਾਂ ਉਨ੍ਹਾਂ ਦੇ ਨਾਲ ਗੁਰੂ ਦੇ ਦਰਬਾਰ ਵਿਚ ਜਾ ਸਕਦਾ ਹੈ। ਗੁਰੂ ਇਨ੍ਹਾਂ ਮਸੰਦਾਂ ਨੂੰ ਰੁਖ਼ਸਤ ਕਰਨ ਲਗਿਆਂ ਸਿਰੋਪਾ ਦੇਂਦਾ ਹੈ।

(ਮੂਬਿਦ ਜ਼ੁਲਫ਼ਿਕਾਰ ਅਰਦਿਸਤਾਨੀ (ਪ੍ਰਸਿੱਧ ਨਾਂ ਮੁਹਸਿਨ ਫ਼ਾਨੀ[1])
*'ਦਬਿਸਤਾਨ-ਏ-ਮਜ਼ਾਹਿਬ'*, ਪੰਨੇ 223-225, 232, 233)

---

1. *'ਦਬਿਸਤਾਨ-ਏ-ਮਜ਼ਾਹਿਬ'* ਦੇ ਲੇਖਕ ਦਾ ਨਾਂ ਆਮ ਤੌਰ ਤੇ ਮੁਹਸਿਨ ਫ਼ਾਨੀ ਮੰਨਿਆ ਜਾਂਦਾ ਰਿਹਾ, ਹੈ, ਪਰ ਹੁਣ ਇਸ ਦਾ ਸਹੀ ਨਾਂ ਮੂਬਿਦ ਜ਼ੁਲਫ਼ਿਕਾਰ ਅਰਦਿਸਤਾਨੀ ਦਸਿਆ ਜਾਂਦਾ ਹੈ।

2

# ਮੁਰਸ਼ਿਦ-ਏ-ਕਾਮਿਲ

(ੳ)

1. ਉਸ ਦਾ ਨਾਂ ਨਾਨਕ ਸ਼ਾਹ ਹੈ। ਉਸ ਦਾ ਧਰਮ ਸੱਚ ਹੈ। ਉਸ ਵਰਗਾ ਕੋਈ ਹੋਰ ਦਰਵੇਸ਼ ਪੈਦਾ ਨਹੀਂ ਹੋਇਆ, ਨਾ ਹੋਵੇਗਾ ।
2. ਉਹ ਸਭ ਸੰਤਾਂ ਦਾ ਸਿਰਤਾਜ ਹੈ। ਸਾਰੇ ਉਸ ਅੱਗੇ ਸਿਰ ਨਿਵਾਉਂਦੇ ਹਨ।
3. ਕੀ ਮਨੁੱਖ, ਕੀ ਫ਼ਰਿਸ਼ਤੇ, ਸਾਧਾਰਣ ਤੇ ਕੀ ਵਿਸ਼ੇਸ਼ ਮਨੁੱਖ, ਸਭ ਉਸ ਦੇ ਦੀਦਾਰ ਨੂੰ ਲੋਚਦੇ ਹਨ।
4. ਉਹ ਆਪ ਸਾਕਾਰ ਸੱਚ ਹੈ, ਇਸ ਲਈ ਮੈਂ ਉਸ ਦੇ ਗੁਣਾਂ ਦਾ ਵਰਣਨ ਕਰਨ ਤੋਂ ਅਸਮਰਥ ਹਾਂ। ਮੈਂ ਉਸ ਦੀ ਪ੍ਰਸ਼ੰਸਾ ਕਿਵੇਂ ਕਰਾਂ ?
5. ਇਸ ਧਰਤੀ ਤੇ ਅਤੇ ਆਕਾਸ਼ ਵਿਚ ਸਾਰੇ ਉਸ ਦੇ ਉਪਾਸਕ ਹਨ।

6-7. ਮਨੁੱਖ ਉਸ ਤੋਂ ਵਾਰੀ ਜਾਂਦੇ ਹਨ। ਫ਼ਰਿਸ਼ਤੇ ਵੀ ਉਸ ਉੱਤੇ ਕੁਰਬਾਨ ਹੁੰਦੇ ਹਨ।

8. ਉਸ ਦੇ ਉੱਤਰਾਧਿਕਾਰੀ ਇਕ ਤੋਂ ਇਕ ਵੱਧ ਚੜ੍ਹ ਕੇ ਹਨ। ਸਿਫ਼ਤਾਂ ਕੇਵਲ ਇਨ੍ਹਾਂ ਦੀਆਂ ਹੋ ਸਕਦੀਆਂ ਹਨ।
9. ਉਹ ਉੱਚੀਆਂ ਸ਼ਾਨਾਂ ਵਾਲੇ ਤੇ ਸਦੀਵੀ ਦੁਨੀਆਂ ਦੇ ਵਸਨੀਕ ਹਨ।

10-11. ਜਦੋਂ ਪਰਮਾਤਮਾ ਨੇ ਉਸ ਨੂੰ ਦੁਨੀਆਂ ਦੇ ਲੋਕਾਂ ਦੀ ਰਾਹੁਨਮਾਈ ਲਈ ਨਿਯੁਕਤ ਕੀਤਾ ਤਾਂ ਉਨ੍ਹਾਂ ਕਿਹਾ ਕਿ, "ਮੈਂ ਤਾਂ ਤੁਹਾਡਾ ਸੇਵਕ ਹਾਂ। ਮੈਂ ਉਨ੍ਹਾਂ ਦਾ ਵੀ ਸੇਵਕ ਹਾਂ ਜੋ ਤੇਰੇ ਉਤੋਂ ਸਦਕੇ ਜਾਂਦੇ ਹਨ।"

12. ਪਰਮਾਤਮਾ ਨੇ ਇਕ ਵਾਰੀ ਫਿਰ ਆਪਣਾ ਪੈਗ਼ਾਮ ਦੁਹਰਾਇਆ, ਤਾਂ ਉਨ੍ਹਾਂ ਫਿਰ ਉਹੀ ਉੱਤਰ ਦਿੱਤਾ।

13-14. ਪਰਮਾਤਮਾ ਨੇ ਕਿਹਾ, "ਮੈਂ ਆਪ ਤੁਹਾਡੇ ਅੰਦਰ ਰਚਿਆ ਹੋਇਆ ਹਾਂ; ਮੇਰੇ ਬਿਨਾ ਹੋਰ ਕੋਈ ਨਹੀਂ। ਮੈਂ ਜੋ ਚਾਹੁੰਦਾ ਹਾਂ ਉਹੋ ਕਰਦਾ ਹਾਂ ਅਤੇ ਉਹੀ ਨਿਆਂ ਹੁੰਦਾ ਹੈ। ਲੋਕਾਂ ਨੂੰ ਮੇਰੀ ਯਾਦ ਕਰਾਓ। ਸਾਰਿਆਂ ਨੂੰ ਮੇਰੇ ਵਲ ਰੁਚਿਤ ਕਰੋ।

15. ਮੈਂ ਹਰ ਥਾਂ ਤੇ ਤੁਹਾਡੀ ਰਖਿਆ ਕਰਾਂਗਾ, ਸਹਾਇਤਾ ਕਰਾਂਗਾ ਅਤੇ ਤੁਹਾਨੂੰ ਮਿਲਣ ਲਈ ਲੋਚਾਂਗਾ

16. ਮੈਨੂੰ ਉਹੀ ਪ੍ਰਾਪਤ ਕਰ ਸਕਦਾ ਹੈ ਜੋ ਤੁਹਾਡੇ ਨਾਂ ਦਾ ਸਿਮਰਨ ਕਰੇ।
17. ਮੈਂ ਤੁਹਾਨੂੰ ਆਪਣੇ ਆਪ ਤੋਂ ਜਾਣੂ ਕਰਾ ਦਿੱਤਾ ਹੈ। ਮੇਰੀ ਗੱਲ ਵਲ ਧਿਆਨ ਦਿਓ ਅਤੇ ਜਾ ਕੇ ਆਪਣਾ ਕੰਮ ਸ਼ੁਰੂ ਕਰੋ।
18. ਸਾਰੀ ਸ੍ਰਿਸ਼ਟੀ ਤੇ ਲੋਕਾਂ ਦੀ ਅਗਵਾਈ ਕਰੋ, ਮੇਰੇ ਬਿਨਾਂ ਇਸ ਸ੍ਰਿਸ਼ਟੀ ਦਾ ਕੋਈ ਮੁੱਲ ਨਹੀਂ।
19. ਤੁਹਾਡਾ ਗੁਰੂ ਮੈਂ ਹਾਂ, ਤੁਸੀਂ ਸੰਸਾਰ ਵਿਚ ਜਾ ਕੇ ਸਾਰੇ ਲੋਕਾਂ ਨੂੰ ਰਾਹ ਪਾਓ।
20. ਮੈਂ ਜਿਸ ਮਨੁੱਖ ਦੀ ਅਗਵਾਈ ਕਰਨਾ ਚਾਹਾਂਗਾ, ਤੁਹਾਡੇ ਰਾਹੀਂ ਉਸ ਦੇ ਦਿਲ ਵਿਚ ਖੁਸ਼ੀਆਂ ਭਰ ਦੇਵਾਂਗਾ।
21. ਜੇ ਕੋਈ ਮਨੁੱਖ ਮੇਰੇ ਮਿਲਾਪ ਲਈ ਤੁਹਾਡੀ ਅਗਵਾਈ ਸਵੀਕਾਰ ਨਹੀਂ ਕਰੇਗਾ, ਤਾਂ ਮੇਰਾ ਕਹਿਰ ਉਸ ਉਤੇ ਟੁੱਟੇਗਾ।[1]
22. ਸਾਰੀ ਦੁਨੀਆਂ ਮੇਰੇ ਬਿਨਾ ਭੁੱਲੀ ਫਿਰਦੀ ਹੈ, ਜਾਦੂ ਟੂਣਿਆਂ ਦੇ ਚੱਕਰ ਵਿਚ ਫਸੀ ਪਈ ਹੈ।
23. ਉਹ ਮੋਇਆਂ ਨੂੰ ਜੀਵਾਂਦੇ ਹਨ ਅਤੇ ਜੀਉਂਦਿਆਂ ਨੂੰ ਮਾਰਦੇ ਹਨ।
24. ਅੱਗ ਨੂੰ ਪਾਣੀ ਵਿਚ ਬਦਲਦੇ ਹਨ ਅਤੇ ਪਾਣੀ ਨੂੰ ਅੱਗ ਲਾ ਦੇਂਦੇ ਹਨ।
25. ਉਹ ਮਨ-ਆਈ ਕਰਦੇ ਹਨ ਅਤੇ ਜਾਦੂਗਰ ਬਣੇ ਹੋਏ ਹਨ।
26. ਜਾਓ, ਉਨ੍ਹਾਂ ਨੂੰ ਮੇਰੇ ਨਾਲ ਮਿਲਣ ਦੀ ਪ੍ਰੇਰਣਾ ਦਿਓ, ਉਨ੍ਹਾਂ ਨੂੰ ਰਾਹੇ ਪਾਓ ਤਾਂ ਜੋ ਮੇਰੀ ਗੱਲ ਤੇ ਧਿਆਨ ਦੇਣ।
27. ਮੇਰੇ ਨਾਮ ਦੇ ਸਿਮਰਨ ਤੋਂ ਬਿਨਾਂ ਜਾਦੂ, ਆਦਿ ਨਾਲ ਕੁਝ ਨਹੀਂ ਬਣੇਗਾ। ਮੇਰੇ ਦਰ ਤੋਂ ਉਹ ਹੋਰ ਕਿਧਰੇ ਨਹੀਂ ਜਾ ਸਕਦੇ।[2]
28. ਸਿਰਫ਼ ਇਸੇ ਰਸਤਿਓਂ ਉਨ੍ਹਾਂ ਨੂੰ ਨਰਕਾਂ ਤੋਂ ਛੁਟਕਾਰਾ ਮਿਲੇਗਾ, ਨਹੀਂ ਤਾਂ ਸਿੱਧੇ ਨਰਕਾਂ ਵਿਚ ਬੱਧੇ-ਹੱਥੀਂ ਜਾ ਡਿੱਗਣਗੇ।

29-30. ਸਾਰੀ ਦੁਨੀਆਂ ਅੱਤਿਆਚਾਰਾਂ ਦੇ ਚੱਕਰ ਵਿਚ ਫਸੀ ਹੋਈ ਹੈ। ਉਹ ਮੇਰੇ ਕੋਲੋਂ ਨਹੀਂ ਪੁੱਛਦੇ ਕਿ ਦੁਖ ਕੀ ਹੈ, ਤੇ ਸੁਖ ਕੀ ਹੈ ?

---

1. ਸਿੱਖਾਂ ਦੀ ਧਾਰਮਕ ਵਿਚਾਰਧਾਰਾ ਅਨੁਸਾਰ ਤਾਂ ਰੱਬ ਕਿਸੇ ਮਨੁੱਖ ਤੋਂ ਕ੍ਰੋਧਵਾਨ ਹੋ ਕੇ ਉਸ ਨੂੰ ਸਰਾਪ ਨਹੀਂ ਦੇਂਦਾ। ਇਹ ਇਸਲਾਮੀ ਪਰੰਪਰਾ ਜਾਪਦੀ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਅਰਬੀ ਅਤੇ ਫ਼ਾਰਸੀ ਦਾ ਵਿਦਵਾਨ ਹੋਣ ਦੇ ਨਾਤੇ ਇਸਲਾਮੀ ਸ਼ਰੀਅਤ ਨੇ ਭਾਈ ਨੰਦ ਲਾਲ ਨੂੰ ਪ੍ਰਭਾਵਿਤ ਕੀਤਾ।

2. ਗੁਰੂ ਨਾਨਕ ਦੇਵ ਜੀ ਨੇ ਫ਼ੁਰਮਾਇਆ ਹੈ ਕਿ ਨਾਮ ਤੋਂ ਬਿਨਾਂ ਗੁਣ ਵਾਲਾ ਆਚਾਰ ਨਹੀਂ ਬਣ ਸਕਦਾ ਜਿਵੇਂ, *"ਕਾਮੁ ਕ੍ਰੋਧੁ ਬਿਖੁ ਬਜਰੁ ਭਾਰੁ।। ਨਾਮ ਬਿਨਾ ਕੈਸੇ ਗੁਣ ਚਾਰੁ॥"*
(*ਸ੍ਰੀ ਗੁਰੂ ਗ੍ਰੰਥ ਸਾਹਿਬ*, ਪੰਨਾ ੧੧੮੭)

31. ਉਹ ਸਾਰੇ ਮੇਰੇ ਬਿਨਾ ਪਰੇਸ਼ਾਨ ਹਨ ਅਤੇ ਇਵੇਂ ਹੀ ਸਾਰੀ ਸਾਰੀ ਰਾਤ ਤਾਰੇ ਗਿਣ ਗਿਣ ਬਿਤਾ ਦੇਂਦੇ ਹਨ। ਸੁੱਖਾਂ ਤੇ ਦੁਖਾਂ ਦੇ ਚੱਕਰ ਵਿਚ ਸਮਾਂ ਵਿਅਰਥ ਗਵਾ ਰਹੇ ਹਨ।
32. ਉਹ ਇਸੇ ਚੱਕਰ ਵਿਚ ਹੀ ਫਸੇ ਹੋਏ ਹਨ ਕਿ ਪਵਿੱਤਰ ਕੀ ਹੈ, ਤੇ ਅਪਵਿੱਤਰ ਕੀ ?
33-34. ਉਹ ਮੇਰੇ ਨਾਂ ਦਾ ਸਿਮਰਨ ਨਹੀਂ ਕਰਦਾ, ਉਨ੍ਹਾਂ ਸਾਰਿਆਂ ਨੂੰ ਮੇਰੇ ਸਿਮਰਨ ਦਾ ਰਾਹ ਦੱਸੋ, ਮੇਰੀ ਉਪਾਸਨਾ ਤੋਂ ਬਿਨਾਂ ਉਨ੍ਹਾਂ ਦਾ ਹੋਰ ਕੋਈ ਮਿੱਤਰ ਨਹੀਂ ਹੋ ਸਕਦਾ।
35. ਮੈਂ ਉਨ੍ਹਾਂ ਦੇ ਕੰਮ ਸਵਾਰਾਂਗਾ ਅਤੇ ਉਨ੍ਹਾਂ ਦੇ ਦਿਲਾਂ ਵਿਚ ਆਪਣੀ ਜੋਤ ਜਗਾ ਦੇਵਾਂਗਾ।
36-37. ਮੈਂ ਤੁਹਾਨੂੰ ਇਸੇ ਲਈ ਪੈਦਾ ਕੀਤਾ ਹੈ ਕਿ ਤੁਸੀਂ ਸਾਰੀ ਦੁਨੀਆਂ ਦੀ ਰਾਹ-ਨੁਮਾਈ ਕਰੋ, ਅਤੇ ਲੋਕਾਂ ਦੇ ਦਿਲਾਂ ਤੋਂ ਦੂਈ ਦੀ ਭਾਵਨਾ ਕੱਢ ਦਿਓ, ਅਤੇ ਸਾਰਿਆਂ ਨੂੰ ਰਾਹੇ ਪਾਓ।
38. ਨਾਨਕ ਸ਼ਾਹ ਨੇ ਉੱਤਰ ਦਿੱਤਾ, "ਕੀ ਸੱਚ ਮੁੱਚ, ਮੈਂ ਇਸ ਯੋਗ ਹਾਂ ਕਿ ਲੋਕਾਂ ਨੂੰ ਰਾਹੇ ਪਾਵਾਂ ?"
39. ਮੇਰੇ ਅੰਦਰ ਇੰਨੀ ਸ਼ਕਤੀ ਕਿੱਥੇ ? ਤੁਹਾਡੇ ਸਾਮ੍ਹਣੇ ਮੇਰੀ ਕੀ ਹਸਤੀ ਹੈ ?
40. ਪਰ ਮੈਂ ਤਨੋ ਮਨੋ ਤੁਹਾਡੇ ਹੁਕਮ ਦੀ ਪਾਲਣਾ ਕਰਾਂਗਾ ਅਤੇ ਇਸ ਕੰਮ ਵਿਚ ਇਕ ਪਲ ਵੀ ਅਵੇਸਲਾ ਨਹੀਂ ਹੋਵਾਂਗਾ।
41. ਅਸਲ ਵਿਚ ਸਾਰਿਆਂ ਦਾ ਆਗੂ ਤੂੰ ਹੀ ਹੈਂ। ਤੂੰ ਹੀ ਸਾਰਿਆਂ ਨੂੰ ਰਾਹੇ ਪਾਉਣ ਵਾਲਾ ਹੈਂ, ਅਤੇ ਸਾਰਿਆਂ ਨੂੰ ਆਪਣੇ ਵਲ ਰੁਚਿਤ ਕਰਦਾ ਹੈਂ।

(ਨੰਦ ਲਾਲ ਗੋਯਾ, "*ਗੰਜ ਨਾਮਾ*"[1]
ਸਲਤਨਤ-ਏ-ਅੱਵਲ,ਪੰਨਾ 110-113)

---

1. ਭਾਈ ਨੰਦ ਲਾਲ ਗੋਯਾ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਨਿਕਟਵਰਤੀ ਸਿੱਖ ਸਨ। ਉਨ੍ਹਾਂ ਨੇ ਫ਼ਾਰਸੀ ਬੋਲੀ ਵਿਚ ਸੱਤ ਅਤੇ ਪੰਜਾਬੀ ਵਿਚ ਤਿੰਨ ਪੁਸਤਕਾਂ ਲਿਖੀਆਂ। '*ਜ਼ਿੰਦਗੀ ਨਾਮਾ*', '*ਦੀਵਾਨ ਗੋਯਾ*', *ਤੌਸੀਫ਼ੋ ਸਨਾ*', '*ਜੋਤ ਬਿਗਾਸ*', ਅਤੇ '*ਅਰਜ਼ੁਲ ਅਲਫ਼ਾਜ਼*' ਫ਼ਾਰਸੀ ਕਵਿਤਾ ਵਿਚ ਹਨ। *ਦਸਤੂਰ-ਉਲ-ਇਨਸ਼ਾ*' ਫ਼ਾਰਸੀ ਵਾਰਤਕ ਵਿਚ ਭਾਈ ਸਾਹਿਬ ਵਲੋਂ ਲਿਖੀਆਂ ਚਿੱਠੀਆਂ ਦਾ ਸੰਗ੍ਰਹਿ ਹੈ ਅਤੇ '*ਗੰਜ ਨਾਮਾ*' ਫ਼ਾਰਸੀ ਵਾਰਤਕ ਅਤੇ ਕਵਿਤਾ ਵਿਚ ਲਿਖੀ ਮਿਲੀ ਜੁਲੀ ਰਚਨਾ ਹੈ। ਇਸ ਵਿਚ ਭਾਈ ਸਾਹਿਬ ਨੇ ਦਸਾਂ ਗੁਰੂਆਂ ਦੇ ਹਾਲਾਤ ਲਿਖੇ ਹਨ। ਸਿੱਖ ਹਰ ਇਕ ਗੁਰੂ ਨਾਲ 'ਪਾਤਸ਼ਾਹੀ' ਸ਼ਬਦ ਲਿਖਦੇ ਹਨ। ਭਾਈ ਨੰਦ ਲਾਲ ਨੇ ਫ਼ਾਰਸੀ ਵਿਚ ਇਸ ਸ਼ਬਦ ਦਾ ਅਨੁਵਾਦ 'ਸਲਤਨਤ' ਕੀਤਾ ਹੈ ਅਤੇ ਇਸੇ ਸਿਰਲੇਖ ਹੇਠ ਦਸਾਂ ਗੁਰੂਆਂ ਬਾਰੇ ਆਪਣੇ ਵਿਚਾਰ ਦੱਸੇ ਹਨ। '*ਸਲਤਨਤ-ਏ-ਅੱਵਲ*' ਵਿਚ ਉਸ ਨੇ ਗੁਰੂ ਨਾਨਕ ਅਤੇ ਉਨ੍ਹਾਂ ਦੇ ਵਿਸ਼ੇਸ਼ ਮਿਸ਼ਨ ਬਾਰੇ ਰੋਸ਼ਨੀ ਪਾਈ ਹੈ। '*ਜੋਤ ਬਿਗਾਸ*', '*ਰਹਿਤ ਨਾਮਾ*' ਅਤੇ '*ਤਨਖ਼ਾਹ ਨਾਮਾ*', ਭਾਈ ਸਾਹਿਬ ਦੀਆਂ ਪੰਜਾਬੀ ਕਵਿਤਾ ਵਿਚ ਲਿਖੀਆਂ ਪ੍ਰਸਿੱਧ ਰਚਨਾਵਾਂ ਹਨ। ਅਪ੍ਰੈਲ 1963 ਈ. ਵਿਚ ਗਿਆਨੀ ਮਹਾਂ ਸਿੰਘ ਨੇ ਖ਼ਾਲਸਾ ਟ੍ਰੈਕਟ ਸੁਸਾਇਟੀ, ਅੰਮ੍ਰਿਤਸਰ ਵਲੋਂ '*ਦੀਵਾਨ ਗੋਯਾ*' ਅਤੇ '*ਤੋਸੀਫੋ ਸਨਾ*' ਨੂੰ ਇਕੱਠਿਆਂ ਕਰ ਕੇ ਛਪਾ ਦਿੱਤਾ। ਇਸੇ ਸਾਲ ਡਾ. ਗੰਡਾ ਸਿੰਘ ਨੇ ਭਾਈ ਸਾਹਿਬ ਦੀਆਂ ਦੱਸੇ ਰਚਨਾਵਾਂ ਨੂੰ '*ਕੁੱਲਿਯਾਤ ਭਾਈ ਨੰਦ ਲਾਲ ਗੋਯਾ*' ਦੇ ਨਾਂ ਹੇਠ ਛਪਵਾਇਆ। ਉਪਰੋਕਤ ਦੋਹਾਂ ਵਿਦਵਾਨਾਂ ਵਲੋਂ ਲਿਖੇ ਮੁਖ-ਬੰਧ ਭਾਈ ਸਾਹਿਬ ਦੇ ਜੀਵਨ ਉਤੇ ਵਿਸ਼ੇਸ਼ ਰੋਸ਼ਨੀ ਪਾਉਂਦੇ ਹਨ।

## (ਅ) ਪੂਰਨ ਸਤਿਗੁਰੂ

127. ਗੁਰੂ ਨਾਨਕ ਪੂਰਨ ਗੁਰੂ ਹੈ। ਸਾਰੇ ਸੰਸਾਰ ਵਿਚ ਉਸ ਦੀਆਂ ਹੀ ਬਰਕਤਾਂ ਨੇ।

128. ਉਸ ਨੇ ਸਿਰਫ਼ ਇਕੋ ਗੱਲ ਤੇ ਜ਼ੋਰ ਦਿੱਤਾ ਹੈ, ਉਹ ਹੈ ਪਰਮਾਤਮਾ ਦੀ ਏਕਤਾ।

129. ਪਰਮਾਤਮਾ ਹਰ ਮਨੁੱਖ ਦੇ ਦਿਲ ਵਿਚ ਹੈ, ਉਸ ਦੀ ਜਾਨ ਤੇ ਪ੍ਰਾਣਾਂ ਵਿਚ ਹੈ। ਉਹ ਪ੍ਰਤੱਖ ਵੀ ਹੈ ਤੇ ਅਪ੍ਰਤੱਖ ਵੀ।

130. ਤੁਸੀਂ ਇਹੋ ਗੱਲ ਹਵਾ, ਪਾਣੀ, ਅੱਗ, ਆਵਾਜ਼ ਤੇ ਆਕਾਸ਼ ਤੋਂ ਪੁੱਛ ਵੇਖੋ, ਉਹ ਵੀ ਇਹੋ ਕਹਿਣਗੇ।

131. ਉਸ ਨੇ ਸਿਰਫ਼ ਇਕ 'ਸ਼ਬਦ' ਦੀ ਸਿਖਿਆ ਦਿੱਤੀ ਅਤੇ ਇਸ ਵਿਚ ਸਾਰਾ ਜੀਵਨ ਬਿਤਾ ਦਿੱਤਾ। ਇਸੇ ਇਕ 'ਸ਼ਬਦ' ਵਿਚ ਹੀ ਸਭ ਕੁਝ ਹੈ।

132. ਸਤਿਗੁਰੂ ਦੀਆਂ ਸਿਫ਼ਤਾਂ ਕੀ ਦੱਸਾਂ ? ਉਸ ਨੇ ਇੱਕੋ ਸ਼ਬਦ[1] ਵਿਚ ਸਭ ਕੁਝ ਰੂਪਮਾਨ ਕਰ ਦਿੱਤਾ ਹੈ।

133. ਜਿਨ੍ਹਾਂ ਨੇ ਇਸ 'ਸ਼ਬਦ' ਨੂੰ ਪਾ ਲਿਆ ਹੈ, ਉਹ ਉਸ ਤੇ ਵਾਰੀ ਜਾਂਦੇ ਹਨ ਅਤੇ ਵਰਤਮਾਨ ਤੇ ਭਵਿੱਸ਼ ਦੇ ਫੇਰ ਤੋਂ ਮੁਕਤ ਹੋ ਗਏ ਹਨ।

134. ਉਹ ਸ੍ਵਰਗ ਆਦਿ ਤੋਂ ਵੀ ਅਗਾਂਹ ਨਿਕਲ ਗਏ ਹਨ। ਲਾਹੂਤ ਤੇ ਮਾਰੂਤ

---

1. "*ਗੁਰੂ ਗ੍ਰੰਥ ਸਾਹਿਬ* ਵਿੱਚ ਸ਼ਬਦ ਦੇ ਅਰਥ, ਕਰਤਾਰ, ਸਤਿਗੁਰਾਂ ਦੁਆਰਾ ਪ੍ਰਾਪਤ ਹੋਇਆ ਕਰਤਾਰ ਦਾ ਹੁਕਮ, ਧਰਮ, ਗੁਰਮੰਤ੍ਰ, ਔਰ ਗੁਰਬਾਨੀ ਹਨ" '*ਗੁਰਮਤ ਪ੍ਰਭਾਕਰ*' (1922) ਪੰ. 133 । ਗੁਰੂ ਨਾਨਕ ਦੇਵ ਜੀ ਨੇ ਸ਼ਬਦ ਨੂੰ 'ਗੁਰੂ ਪੀਰਾ' ਕਿਹਾ ਹੈ ਅਤੇ ਸ਼ਬਦ ਤੋਂ ਬਿਨਾਂ ਜਗ ਨੂੰ 'ਬਾਉਰਾ' ਆਖਿਆ ਹੈ :

"*ਸਬਦ ਗੁਰੁ ਪੀਰਾ ਗਹਿਰ ਗੰਭੀਰਾ, ਬਿਨ ਸਬਦੈ ਜਗ ਬਉਰਾਨੰ।।*"
(ਸੋਰਠ ਅਸਟਪਦੀਆਂ, ਮਹਲਾ ੧ )

ਇਕ ਹੋਰ ਥਾਂ ਤੇ ਗੁਰੂ ਸਾਹਿਬ ਨੇ 'ਸ਼ਬਦ' ਦੀ ਮਹੱਤਾ ਇਉਂ ਦੱਸੀ ਹੈ:

*ਇਸੁ ਜਗੁ ਮਹਿ ਸਬਦੁ ਕਰਣੀ ਹੈ ਸਾਰੁ।।*
*ਬਿਨੁ ਸਬਦੈ ਹੋਰੁ ਮੋਹੁ ਗੁਬਾਰੁ।।*
*ਸਬਦੇ ਨਾਮੁ ਰਖੈ ਉਰਿ ਧਾਰ।।*
*ਸਬਦੇ ਗਤਿ ਮਤਿ ਮੋਖ ਦੁਆਰੁ।।*
(*ਗੁਰੂ ਗ੍ਰੰਥ ਸਾਹਿਬ*, ਪ੍ਰਭਾਤੀ ਅਸਟਪਦੀ, ਮਹੱਲਾ ੧. ਪੰ. ੧੩੪੨)

ਗੁਰੂ ਅਰਜੁਨ ਨੇ ਰਾਮਕਲੀ ਮਹਲਾ ੫ ।। ਸਲੋਕੁ।। ਵਿਚ ਸ਼ਬਦ ਦੀ ਉਪਮਾ ਇਉਂ ਕੀਤੀ ਹੈ:

*ਸਿਖਹੁ ਸਬਦ ਪਿਆਰਿਹੋ ਜਨਮ ਮਰਣ ਕੀ ਟੇਕ।।*
*ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ।।*
(*ਗੁਰੂ ਗ੍ਰੰਥ ਸਾਹਿਬ*, ਪੰਨਾ ੯੧੬)

(ਦੇਵਤੇ) ਉਨ੍ਹਾਂ ਦੇ ਚਰਨੀ ਪੈਂਦੇ ਹਨ।

135. ਸਾਰੀ ਦੁਨੀਆਂ ਦੇ ਲੋਕ ਅਤੇ ਦੇਵਤੇ ਉਸ ਦੇ ਕਦਮਾਂ ਉਤੋਂ ਵਾਰੀ ਜਾਂਦੇ ਹਨ। ਹਰ ਥਾਂ ਤੇ ਉਸ ਦਾ ਸਤਿਕਾਰ ਹੁੰਦਾ ਹੈ।

136. ਕਾਲ ਆਪਣਾ ਸਿਰ ਉਸ ਦੇ ਚਰਨਾਂ ਤੇ ਰਖਦਾ ਹੈ। ਉਸ ਦੇ ਪੈਰਾਂ ਦੀ ਖ਼ੈਰਾਤ ਸਦਕਾ ਜਾਨ ਵਿਚ ਜਾਨ ਆ ਜਾਂਦੀ ਹੈ। ਹਰੀ ਦੇ ਨਾਂ ਦਾ ਸਿਮਰਨ ਮਹਾਨ ਵਸਤੂ ਹੈ।

137. ਦੇਵਤੇ, ਮਨੁੱਖ, ਜ਼ਬਰੂਤ[1] ਤੇ ਲਾਹੂਤ[2] ਵੀ ਇਹੋ ਹੀ ਕਹਿਣਗੇ।

138. ਉਸ ਦੀ ਨ ਮਾਂ ਹੈ ਨ ਬਾਪ, ਨ ਉਸ ਦਾ ਭਰਾ ਤੇ ਨ ਉਸ ਦਾ ਕੋਈ ਪੁੱਤਰ।

139. ਨ ਉਸ ਨੂੰ ਭੁੱਖ, ਤ੍ਰੇਹ ਲਗਦੀ ਹੈ, ਨ ਹੀ ਉਸ ਨੂੰ ਕੋਈ ਲਾਲਚ ਹੈ, ਉਹ ਰਾਗ-ਰੰਗ, ਨਾਚ-ਤਮਾਸ਼ਿਆਂ ਤੋਂ ਬੇਨਿਆਜ਼ ਹੈ।

140. ਵਾਹਿਗੁਰੂ ਇਕ ਹੈ, ਪਰ ਉਸ ਦੇ ਨਾਂ ਬੇਸ਼ੁਮਾਰ ਹਨ। ਇਸ ਇਕ ਜ਼ਬਾਨ ਨਾਲ ਉਸ ਦੇ ਹਜ਼ਾਰਾਂ ਨਾਂ ਲਏ ਜਾ ਸਕਦੇ ਹਨ।

141. ਉਹ ਇਕ ਹੈ, ਉਸ ਨੂੰ ਇਕੋ ਸਮਝੋ, ਇਕੋ ਮੰਨੋ ਤੇ ਉਸ ਦਾ ਸਿਮਰਨ ਕਰੋ।

(ਭਾਈ ਨੰਦ ਲਾਲ 'ਗੋਯਾ' "*ਅਰਜ਼ੁਲ ਅਲਫ਼ਾਜ਼*", ਪੰਨੇ 21-214)

## (ੲ)
## ਨਿਰੰਕਾਰ, ਨਾਰਾਇਣ ਸਰੂਪ

1. ਗੁਰੂ ਨਾਨਕ ਨਿਰੰਕਾਰ, ਨਿਰੰਜਨ ਤੇ ਨਾਰਾਇਣ ਸਰੂਪ ਹੈ।

2. ਨਿਰੰਕਾਰ ਦੀ ਜੋਤ ਤੋਂ ਇਸ ਦੀ ਉਤਪੱਤੀ ਹੋਈ, ਸਾਰੀ ਸ੍ਰਿਸ਼ਟੀ ਤੇ ਇਸ ਦੀਆਂ ਹੀਂ ਮਿਹਰਾਂ ਨੇ।

5. ਵਾਹਿਗੁਰੂ ਨੇ ਦੋਹਾਂ ਜਹਾਨਾਂ ਦੇ ਬਾਦਸ਼ਾਹਾਂ ਦੀ ਪਦਵੀ ਇਸ ਨੂੰ ਦਿੱਤੀ। ਸਾਰੇ ਇਸ ਦੀਆਂ ਬਖ਼ਸ਼ਿਸ਼ਾਂ ਨੂੰ ਲੋਚਦੇ ਹਨ।

11. ਹਜ਼ਾਰਾਂ ਤੇ ਲੱਖਾਂ ਬ੍ਰਹਮਾ ਇਸ ਦੇ ਗੁਣ ਗਾਉਂਦੇ ਹਨ। ਇਸ ਨਾਲੋਂ ਵੱਡਾ ਕੋਈ ਹੋਇਆ ਹੀ ਨਹੀਂ।

12. ਹਜ਼ਾਰਾਂ ਈਸ਼ਰ ਤੇ ਹਜ਼ਾਰ ਇੰਦਰ ਇਸ ਦੀ ਚਰਨੀ ਪੈਂਦੇ ਹਨ। ਇਸ ਦਾ ਰੁਤਬਾ ਸਭ ਨਾਲੋਂ ਵੱਡਾ ਹੈ।

---

1. ਜਬਰੂਤ ਦਾ ਅਰਥ ਆਕਾਸ਼ ਹੈ। ਅਧਿਆਤਮਕ ਜੀਵਨ ਵਿਚ ਇਕ ਵਿਸ਼ੇਸ਼ ਅਵਸਥਾ ਦਾ ਨਾਂ ਵੀ ਜਬਰੂਤ ਹੈ। ਆਲਿਮ-ਏ-ਜਬਰੂਤ ਸਭ ਤੋਂ ਉਚੇ ਆਕਾਸ਼ ਨੂੰ ਕਹਿੰਦੇ ਹਨ। ਵੇਖੋ : *'ਪਰਸ਼ੀਅਨ ਇੰਗਲਿਸ਼ ਡਿਕਸ਼ਨਰੀ'*, ਸਟੇਨਗਾਸ, 1947. ਪੰ. 355
2. ਲਾਹੂਤ ਦਾ ਭਾਵ ਹੈ 'ਅਧਿਆਤਮਿਕਤਾ' ਵੇਖੋ ਸਟੇਨਗਾਸ, ਪੰ. 1114

13-14. ਹਜ਼ਾਰਾਂ ਧਰੂ, ਹਜ਼ਾਰਾਂ ਬਿਸ਼ਨ, ਲੱਖਾਂ ਰਾਮ ਤੇ ਲੱਖਾਂ ਕ੍ਰਿਸ਼ਨ, ਹਜ਼ਾਰਾਂ ਦੇਵੀ-ਦੇਵਤੇ, ਹਜ਼ਾਰਾਂ ਗੋਰਖ ਉਸ ਉਤੇ ਜਾਨਾਂ ਵਾਰਦੇ ਹਨ।

23. ਨਾਨਕ ਵੀ ਉਹੀ ਹੈ, ਅੰਗਦ ਵੀ ਉਹੀ ਤੇ ਅਮਰ ਦਾਸ ਵੀ ਉਹੀ। ਇਨ੍ਹਾਂ ਨਾਲੋਂ ਵੱਡਾ ਹੋਰ ਕੋਈ ਨਹੀਂ ਹੋਇਆ।

24. ਉਹੀ ਰਾਮ ਦਾਸ ਹੈ, ਅਰਜੁਨ ਵੀ ਉਹੀ ਤੇ ਨੇਕੀਆਂ ਦਾ ਪੁੰਜ, ਹਰਿ ਗੋਬਿੰਦ ਵੀ ਉਹੀ।

25. ਉਹੀ ਹਰਿ ਰਾਇ ਹੈ, ਜਿਸ ਤੋਂ ਕੁਝ ਵੀ ਲੁਕਿਆ ਹੋਇਆ ਨਹੀਂ।

26. ਉਸੀ ਨੇ ਹਰਿ ਕ੍ਰਿਸ਼ਨ ਬਣ ਕੇ ਮਾਨਤਾ ਪ੍ਰਾਪਤ ਕੀਤੀ ਅਤੇ ਉਸੀ ਨੇ ਸਾਰਿਆਂ ਦੀਆਂ ਮਨੋਕਾਮਨਾਵਾਂ ਪੂਰੀਆਂ ਕੀਤੀਆਂ।

27. ਗੁਰੂ ਤੇਗ਼ ਬਹਾਦਰ ਵੀ ਉਹੀ ਹੈ ਅਤੇ ਗੋਬਿੰਦ ਸਿੰਘ ਵੀ ਉਸੇ ਨੂਰ ਤੋਂ ਉਪਜਿਆ ਹੈ।

28. ਨਾਨਕ ਤੇ ਗੁਰੂ ਗੋਬਿੰਦ ਵਿਚ ਕੋਈ ਅੰਤਰ ਨਹੀਂ। ਦੋਵੇਂ ਇਕ ਹਨ।[1] ਉਸ ਦੀ ਬਾਣੀ ਹੀਰੇ, ਜਵਾਹਿਰ ਤੇ ਮਾਣਕ ਹੈ।

142. ਸੱਚੇ ਦਿਲੋਂ ਉਸ ਦੇ ਨਾਮ ਦਾ ਸਿਮਰਨ ਕਰਨ ਵਾਲਿਆਂ ਦੀਆਂ ਆਸਾਂ-ਮੁਰਾਦਾਂ ਪੂਰੀਆਂ ਹੋ ਜਾਂਦੀਆਂ ਹਨ।

143. ਉਸ ਦਾ ਨਾਂ ਸ੍ਰਵਣ ਕਰਨ ਨਾਲ ਸਾਰੇ ਪਾਪ ਧੁਲ ਜਾਂਦੇ ਹਨ, ਗੁਨਾਹ ਮੁਆਫ਼ ਹੋ ਜਾਂਦੇ ਹਨ।

144. ਉਸ ਦਾ ਦੀਦਾਰ ਕਰਨ ਨਾਲ ਅੱਖਾਂ ਵਿਚ ਵਾਹਿਗੁਰੂ ਦਾ ਨੂਰ ਚਮਕ ਪੈਂਦਾ ਹੈ।

179. 'ਲਾਲ' ਉਸ ਦੇ ਨਾਉਂ ਤੋਂ ਵਾਰੀ, ਸਦਕੇ, ਘੋਲੀ ਜਾਂਦਾ ਹੈ। ਉਸ ਦੇ ਨਾਮ ਦਾ ਸਿਮਰਨ ਦਿਲਾਂ ਤੇ ਜਾਨਾਂ ਨੂੰ ਠਾਰ ਦੇਂਦਾ ਹੈ।

(ਭਾਈ ਨੰਦ ਲਾਲ ਗੋਯਾ, '*ਜੋਤ ਬਿਗਾਸ*'
ਪੰਨੇ 159-169)

---

1. "ਭਾਈ ਨੰਦ ਲਾਲ 'ਗੋਯਾ' ਦੇ ਗੁਰੂ ਗੋਬਿੰਦ ਸਿੰਘ ਸਾਹਿਬ ਦੀ ਸੇਵਾ ਵਿਚ ਅਨੰਦਪੁਰ ਵਿਚ ਹੋਣ ਅਤੇ ਸਿੱਖ ਧਰਮ ਬਾਰੇ ਸਿੱਧੀ ਜਾਣਕਾਰੀ ਰੱਖਣ ਕਾਰਣ ਇਹ ਵਿਚਾਰ ਬਹੁਤ ਮਹੱਤਵਪੂਰਨ ਹਨ। ਇਹ ਸਿੱਖ ਧਰਮ ਬਾਰੇ ਸਰ ਜਦੂ ਨਾਥ ਸਰਕਾਰ, ਆਰਨਲਡ ਟਾਇਨਬੀ ਅਤੇ ਜਾਨ ਬੀ. ਨਾਸ ਵਰਗੇ ਵਿਦਵਾਨਾਂ ਦਾ ਇਹ ਭੁਲੇਖਾ ਦੂਰ ਕਰਨ ਲਈ ਬਹੁਤ ਸਹਾਈ ਹੁੰਦੇ ਹਨ ਕਿ ਗੁਰੂ ਨਾਨਕ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਵਿਚਾਰਾਂ ਵਿਚ ਕਿਸੇ ਪ੍ਰਕਾਰ ਦੀ ਭਿੰਨਤਾ ਸੀ। ਉਂਜ ਤਾਂ ਗੁਰੂ ਗੋਬਿੰਦ ਸਿੰਘ ਸਾਹਿਬ ਨੇ ਆਪ ਇਸ ਸਬੰਧੀ ਕੋਈ ਸੰਦੇਹ ਨਹੀਂ ਰਹਿਣ ਦਿੱਤਾ। ਉਨ੍ਹਾਂ '*ਬਿਚਿਤ੍ਰ ਨਾਟਕ*' ਵਿਚ ਸਾਰੇ ਗੁਰੂਆਂ ਨੂੰ ਇਕ ਜੋਤ ਕਿਹਾ ਹੈ।" (ਦੇਖੋ ਤੇਜਾ ਸਿੰਘ, '*ਸਿੱਖਿਇਜ਼ਮ ਇਟਸ ਆਈਡੀਅਲਜ਼ ਐਂਡ ਇਨਸਟੀਟਿਊਸ਼ਨਜ਼*' (1951), ਪੰ. 24. ਸਿੱਖ ਧਰਮ ਬਾਰੇ ਸਰ ਜਦੂ ਨਾਥ ਸਰਕਾਰ, ਟਾਇਨਬੀ ਅਤੇ ਬੀ. ਨਾਸ ਦੇ ਵਿਚਾਰਾਂ ਅਤੇ ਉਨ੍ਹਾਂ ਦੇ ਯੋਗ ਉੱਤਰ ਲਈ ਵੇਖੋ : ਗੁਰਮੁਖ ਨਿਹਾਲ ਸਿੰਘ, '*ਗੁਰੂ ਨਾਨਕ, ਹਿਜ਼ ਲਾਈਫ਼, ਟਾਈਮ ਐਂਡ ਟੀਚਿੰਗਜ਼*' (1969), ਪੰਨੇ 196-198.

## 3

# *ਤਿਗੁਣ-ਅਤੀਤ ਦਾ ਸਰਬੋਤਮ ਮਹਾਂ ਪੁਰਖ*

ਬਟਾਲੇ ਤੋਂ ਬਾਰਾਂ ਕੋਹਾਂ ਦੀ ਵਿੱਥ ਤੇ ਰਾਵੀ ਦਰਿਆ ਦੇ ਕੰਢੇ ਬਾਬਾ ਨਾਨਕ ਦਾ ਡੇਰਾ ਹੈ ਜਿਥੇ ਹੁਣ ਤਕ ਉਸ ਦੀ ਸੰਤਾਨ ਵਸਦੀ ਹੈ। ਆਪਣੇ ਸਮੇਂ ਅੰਦਰ ਬਾਬਾ ਜੀ ਸੱਚ ਦੀ ਰਾਹ ਉਤੇ ਚਲਣ ਵਾਲੇ ਲੋਕਾਂ ਦੀ ਰਾਹਨੁਮਾਈ ਕਰਦੇ, ਉਨ੍ਹਾਂ ਨੂੰ ਤਰੀਕਤ[1] ਦਾ ਰਸਤਾ ਵਿਖਾਉਂਦੇ ਅਤੇ ਅਮੁਕ ਭੇਦਾਂ ਦੀਆਂ ਨੂਰਾਨੀ ਝਲਕਾਂ ਦਾ ਪ੍ਰਗਟਾਵਾ ਕਰਦੇ ਰਹੇ। ਆਪ ਨੇ ਤਿਗੁਣ-ਅਤੀਤ (ਪਾਰਬ੍ਰਹਮ) ਅਤੇ ਸੱਚ ਦੀ ਹਕੀਕਤ ਬਾਰੇ ਹਿੰਦੀ ਵਿਚ ਕਵਿਤਾ ਲਿਖੀ ਅਤੇ ਸਪਸ਼ਟ ਸ਼ਬਦਾਂ ਤੇ ਪ੍ਰਤੱਖ ਅਲੰਕਾਰਾਂ ਰਾਹੀਂ ਸਾਬਤ ਕਰ ਦਿੱਤਾ ਕਿ ਰੱਬ ਇਕ ਹੈ। ਕਿਹਾ ਜਾਂਦਾ ਹੈ ਕਿ ਇਸ ਸਰਬੋਤਮ ਮਹਾਂ ਪੁਰਖ ਦਾ ਪਵਿੱਤਰ ਜਨਮ 1526 ਬਿਕ੍ਰਮੀ ਮੁਤਾਬਕ 880 ਹਿ. (1469 ਈ.) ਵਿਚ ਸੁਲਤਾਨ ਬਹਿਲੋਲ ਲੋਧੀ ਦੇ ਸਮੇਂ ਤਲਵੰਡੀ ਰਾਇ ਭੋਇ ਭੱਟੀ[2] ਵਿਚ ਹੋਇਆ। ਇਹ ਇਨ੍ਹਾਂ ਦਾ ਪਿਤਾ-ਪੁਰਖੀ ਨਿਵਾਸ ਅਸਥਾਨ ਸੀ। ਅਜ਼ਲਾਂ ਤੋਂ ਹੀ ਵਾਹਿਗੁਰੂ ਇਨ੍ਹਾਂ ਉਤੇ ਮਿਹਰਾਂ ਦੀ ਵਰਖਾ ਕਰ ਰਿਹਾ ਸੀ। ਬਚਪਨ ਤੋਂ ਆਪ ਅਜੀਬ ਅਜੀਬ ਗੱਲਾਂ ਕਰਦੇ, ਕਰਾਮਾਤਾਂ ਵਿਖਾਉਂਦੇ ਅਤੇ ਇਲਹਾਮ ਦੀਆਂ ਗੱਲਾਂ ਕਰਦੇ। ਬਹੁਤ ਸਾਰੇ ਲੋਕ ਇਨ੍ਹਾਂ ਦੇ ਸ਼ਰਧਾਲੂ ਬਣ ਗਏ। ਇਨ੍ਹਾਂ ਨੇ ਬਹੁਤ ਸਾਰੀਆਂ ਥਾਵਾਂ ਦੀ ਸੈਰ ਕੀਤੀ, ਫ਼ਿਰ ਬਟਾਲੇ ਵਿਚ ਆ ਕੇ ਵਿਆਹ ਕਰਾਇਆ ਅਤੇ ਰਾਵੀ ਦਰਿਆ ਦੇ ਕੰਢੇ ਬਟਾਲੇ ਦੇ ਇਕ ਪਿੰਡ ਵਿਚ ਰਹਿਣਾ ਸ਼ੁਰੂ ਕੀਤਾ। ਇਨ੍ਹਾਂ ਦੀ ਪ੍ਰਭਾਵਸ਼ਾਲੀ ਬਾਣੀ ਦੀ ਬਹੁਤ ਸ਼ੁਹਰਤ ਫ਼ੈਲੀ ਅਤੇ ਵਾਹਿਗੁਰੂ ਨਾਲ ਇਨ੍ਹਾਂ ਦੇ ਤਾਲ-ਮੇਲ ਦਾ ਵੀ ਬਹੁਤ ਚਰਚਾ ਹੋਣ ਲੱਗਾ। ਦੂਰ ਦੁਰਾਡੇ ਦੇਸ਼ਾਂ ਤੋਂ ਅਣਗਿਣਤ ਆਦਮੀ ਇਨ੍ਹਾਂ ਪਾਸ ਆ ਕੇ ਇਨ੍ਹਾਂ ਦੇ ਉਪਾਸ਼ਕ ਬਣ ਗਏ।

---

1. ਤਰੀਕਤ ਮਾਰਗ, ਰਾਹ, ਜਾਂ ਤੌਰ-ਅਤਵਾਰ ਨੂੰ ਕਹਿੰਦੇ ਹਨ। ਸੂਫ਼ੀ ਸ਼ਬਦਾਵਲੀ ਵਿਚ ਇਸ ਦਾ ਭਾਵ ਹੈ ਮਨੁੱਖ ਨੂੰ ਪੂਰਨਤਾ ਤਕ ਲਿਜਾਣ ਵਾਲਾ ਰਸਤਾ। (*ਸਟੇਨਗਾਸ*, ਪੰ. 814)

2. ਉਸ ਵੇਲੇ ਇਹ ਪਿੰਡ ਰਾਇ ਭੋਇ ਭੱਟੀ ਦੀ ਤਲਵੰਡੀ ਅਖਵਾਉਂਦਾ ਸੀ। ਇਹ (ਰਚਨਾ) ਦੁਆਬ ਵਿਚ ਨਬੀਪੁਰ ਕੁਰੇਸ਼ਾਂ ਦੇ ਲਾਗੇ ਸੀ ਅਤੇ 'ਦੂਲਾ ਭੱਟੀ ਦੀ ਬਾਰ' ਕਰਕੇ ਵੀ ਜਾਣਿਆ ਜਾਂਦਾ ਸੀ। ਕੁਝ ਚਿਰ ਇਸ ਦਾ ਨਾਂ ਰਾਇਪੁਰ ਵੀ ਰਿਹਾ। ਫਿਰ ਰਾਇ ਭੋਇ ਹੋਇਆ ਅਤੇ ਗੁਰੂ ਨਾਨਕ ਦੇਵ ਦੇ ਆਗਮਨ ਪਿਛੋਂ ਨਾਨਕਾਇਣ ਤੇ ਬਾਅਦ ਵਿਚ 'ਨਨਕਾਣਾ ਸਾਹਿਬ' ਹੋ ਗਿਆ। (ਪ੍ਰਿੰ. ਸਤਿਬੀਰ ਸਿੰਘ, '*ਬਲਿਓ ਚਿਰਾਗ਼* ', ਪੰ.11)। ਅੱਜ ਕੱਲ ਇਹ ਨਗਰ ਪੱਛਮੀ ਪਾਕਿਸਤਾਨ ਵਿਚ ਹੈ।

ਇਨ੍ਹਾਂ ਦਾ ਵਿਸ਼ੇਸ਼ ਸਾਥੀ, ਮਰਦਾਨਾ ਨਾਂ ਦਾ ਇਕ ਗਵੱਈਆ ਸੀ ਜੋ ਰੱਬ ਦੀ ਦਰਗਾਹ ਵਿਚ ਸਨਮਾਨੇ ਇਸ ਮਹਾਂ ਪੁਰਖ ਦੀ ਕਵਿਤਾ ਸੋਜ਼ ਤੇ ਦਿਲ ਖਿਚਵੇਂ ਢੰਗ ਨਾਲ ਗਾਉਂਦਾ। ਬੇਸ਼ੁਮਾਰ ਲੋਕ ਆਪ ਦੇ ਸ਼ਰਧਾਲੂ ਬਣਨ ਲੱਗੇ। ਰੱਬ ਨੂੰ ਪਹਿਚਾਨਣ ਵਾਲੇ ਲੋਕਾਂ ਦਾ ਇਹ ਨੇਤਾ ਸੱਤਰ ਤੇ ਅੱਸੀ ਵਰ੍ਹਿਆਂ ਦੀ ਆਯੂ ਦੇ ਵਿਚਕਾਰ ਸਲੀਮ ਸ਼ਾਹ[1] ਅਫ਼ਗਾਨ ਦੇ ਸਮੇਂ ਅਕਾਲ ਚਲਾਣਾ ਕਰ ਗਿਆ। ਲਖਮੀ ਦਾਸ ਨਾਂ ਦਾ ਪੁੱਤਰ ਹੋਣ ਦੇ ਬਾਵਜੂਦ ਆਪ ਨੇ ਲਹਿਣਾ ਨਾਮੀ ਤ੍ਰੇਹਣ ਖੱਤਰੀ ਨੂੰ ਗੁਰੂ ਅੰਗਦ ਦਾ ਖ਼ਿਤਾਬ ਦਿੱਤਾ ਅਤੇ ਆਪਣੇ ਅੰਤਿਮ ਸਮੇਂ ਉਸ ਨੂੰ ਆਪਣਾ ਉਤਰਾਧਿਕਾਰੀ ਨਿਯੁਕਤ ਕੀਤਾ। ਵਾਸਤਵ ਵਿਚ ਲਖਮੀ ਦਾਸ ਦੇ ਕਰਮਾਂ ਵਿਚ ਇਹ ਸੱਚੀ ਪਾਤਸ਼ਾਹੀ ਨਹੀਂ ਸੀ ਲਿਖੀ। (ਪੰ. 70) ਬਾਬਾ ਨਾਨਕ ਦੇ ਮੁਰੀਦ ਤੇ ਉਪਾਸ਼ਕ ਮਾਰਫ਼ਤ ਦੀ ਰੰਗਤ ਵਿਚ ਰੰਗੇ ਹੋਏ ਤੇ ਕਰਨੀ ਵਾਲੇ ਤਪੱਸ੍ਵੀ ਹਨ, ਜਿਨ੍ਹਾਂ ਦੀ ਅਰਦਾਸ ਸਦਾ ਵਾਹਿਗੁਰੂ ਦੀ ਦਰਗਾਹ ਵਿਚ ਕਬੂਲ ਹੁੰਦੀ ਹੈ। ਇਹ ਲੋਕੀਂ ਆਪਣੇ ਗੁਰੂ ਦੀ ਬਾਣੀ ਦਾ ਗਾਇਨ ਕਰਨ ਵਿਚ ਰੱਬ ਦੀ ਬੰਦਗੀ ਸਮਝਦੇ ਹਨ ਅਤੇ ਅਜੇਹੇ ਦਿਲ ਖਿਚਵੇਂ ਢੰਗ ਨਾਲ ਗੁਰੂ ਦੇ ਗੀਤ ਗਾਉਂਦੇ ਹਨ ਕਿ ਮਨਾਂ ਦੀ ਮੈਲ ਉਤਰ ਜਾਂਦੀ ਹੈ ਅਤੇ ਦਿਲਾਂ ਤੇ ਪਏ ਹਨੇਰੇ ਤੇ ਤਾਰੀਕੀ ਦੇ ਪਰਦੇ ਚਾਕ ਹੋ ਜਾਂਦੇ ਹਨ। ਆਪਣੇ ਪਰਾਏ ਸਭ ਇਨ੍ਹਾਂ ਦੀਆਂ ਨਜ਼ਰਾਂ ਵਿਚ ਇਕ ਹਨ। ਇਹ ਮਿੱਤਰ ਤੇ ਵੈਰੀ ਨੂੰ ਵੀ ਸਮਾਨ ਸਮਝਦੇ ਹਨ। ਮਿੱਤਰਾਂ ਨਾਲ ਤਾਂ ਇਹ ਇਕਮਿਕ ਹਨ ਹੀ, ਇਹ ਵੈਰੀਆਂ ਨਾਲ ਵੀ ਅਜੇਹਾ ਵਰਤਾਉ ਕਰਦੇ ਹਨ ਕਿ ਬਿਨਾ ਲੜੇ ਜੀਵਨ ਬਤੀਤ ਹੋ ਸਕੇ। ਇਨ੍ਹਾਂ ਲੋਕਾਂ ਨੂੰ ਆਪਣੇ ਗੁਰੂ ਨਾਲ ਜਿੰਨੀ ਸ਼ਰਧਾ ਹੈ ਅਤੇ ਉਸ ਉਤੇ ਜਿੰਨਾ ਵਿਸ਼ਵਾਸ ਹੈ, ਇੰਨੀ ਸ਼ਰਧਾ ਤੇ ਇੰਨਾ ਵਿਸ਼ਵਾਸ ਕਿਸੇ ਹੋਰ ਆਦਮੀ ਨੂੰ ਆਪਣੇ ਗੁਰੂ ਨਾਲ ਨਹੀਂ ਹੋ ਸਕਦਾ। ਇਨ੍ਹਾਂ ਦੇ ਮੁੱਖ ਤੇ ਸਦਾ ਇਨ੍ਹਾਂ ਦੇ ਗੁਰੂ ਦਾ ਜਾਪ ਰਹਿੰਦਾ ਹੈ। ਪ੍ਰਾਹੁਣਿਆਂ ਤੇ ਮੁਸਾਫ਼ਰਾਂ ਦੀ ਸੇਵਾ ਨੂੰ ਇਹ ਰੱਬ ਦੀ ਸਰਬੋਤਮ ਬੰਦਗੀ ਸਮਝਦੇ ਹਨ। ਅੱਧੀ ਰਾਤੀਂ ਜੇ ਕੋਈ ਆਦਮੀ ਬਾਬਾ ਨਾਨਕ ਦਾ ਨਾਂ ਲੈ ਕੇ ਇਨ੍ਹਾਂ ਪਾਸ ਆ ਜਾਏ ਤਾਂ ਉਹ ਭਾਵੇਂ ਕਿੰਨਾ ਓਪਰਾ ਤੇ ਬਿਗਾਨਾ ਕਿਉਂ ਨਾ ਹੋਵੇ, ਇਥੋਂ ਤਕ ਕਿ ਚੋਰ, ਡਾਕੂ ਤੇ ਬੁਰਾ ਆਦਮੀ ਵੀ ਕਿਉਂ ਨ ਹੋਵੇ, ਇਹ ਉਸ ਨੂੰ ਮਿੱਤਰ ਤੇ ਭਰਾ ਸਮਝਦੇ ਹੋਏ ਉਸ ਦੀ ਬਹੁਤ ਸੇਵਾ ਤੇ ਤਵਾਜ਼ੁਅ ਕਰਦੇ ਹਨ।

(*ਮੁਨਸ਼ੀ ਸੁਜਾਨ ਰਾਇ, 'ਖ਼ੁਲਾਸਤ-ਉਤ ਤਵਾਰੀਖ਼'*
ਸੂਬਾਦਾਰ-ਉਲ-ਸਲਤਨਤ ਲਾਹੌਰ, ਪੰਨੇ 69-70)

---

1. ਇਹ ਠੀਕ ਨਹੀਂ । ਗੁਰੂ ਸਾਹਿਬ 1539 ਈ. ਵਿਚ ਜੋਤੀ ਜੋਤਿ ਸਮਾਏ। ਓਦੋਂ ਹੁਮਾਯੂੰ ਦਾ ਰਾਜ ਸੀ।

# 4
# ਲਿਵਲੀਨ ਨਾਨਕ

ਬਿਸਮਿੱਲਾਹ ਅਲਰਹਿਮਾਨ ਅਲਰਹੀਮ :

(ਸ਼ੁਰੂ ਕਰਦਾ ਹਾਂ ਖ਼ੁਦਾ ਦੇ ਨਾਂ ਤੇ ਜੋ ਬੜਾ ਦਿਆਲੂ ਹੈ)

## ਆਰੰਭਕ ਬਚਨ

(ਪੰ. 1) ਇਸ ਸ੍ਰਿਸ਼ਟੀ ਦਾ ਕਰਤਾ ਧਰਤਾ ਤਕਦੀਰ ਹੈ। ਇੱਥੇ ਹਰ ਸ਼ੈ ਸਮੇਂ ਸਿਰ ਹੋਂਦ ਵਿਚ ਆਉਂਦੀ ਹੈ। ਬਾਬਾ ਨਾਨਕ ਦਰਵੇਸ਼ ਦੇ ਘਰਾਣੇ ਦਾ ਆਰੰਭ ਹੋਇਆਂ ਤਿੰਨ ਸੌ ਵਰ੍ਹੇ ਬੀਤ ਚੁਕੇ ਹਨ ਅਤੇ ਇਸ ਦੀਆਂ ਨੀਹਾਂ ਬਹੁਤ ਪੱਕੀਆਂ ਹੋ ਚੁਕੀਆਂ ਹਨ ਪਰ ਕਿਸੇ ਨੇ ਇਸ ਸੰਪ੍ਰਦਾਇ ਦਾ ਹਾਲ ਨਹੀਂ ਲਿਖਿਆ। ਸਿਕੰਦਰ ਤੇ ਫ਼ਰੀਦੂੰ ਬਾਦਸ਼ਾਹਾਂ ਵਰਗੀ ਸ਼ਾਨ ਰਖਣ ਵਾਲੇ ਸ਼ਾਹ ਆਲਮ ਬਹਾਦੁਰ ਸ਼ਾਹ ਗ਼ਾਜ਼ੀ ਦੇ ਸਮੇਂ 1197 (ਹਿ.) ਵਿਚ ਜਦ ਉਸ ਨੂੰ ਤਖ਼ਤ ਤੇ ਬੈਠਿਆਂ ਪੰਜੀ੍ ਵਰ੍ਹੇ ਹੋਏ ਸਨ ਤਾਂ ਉੱਚੀ ਪਦਵੀ ਵਾਲਾ (ਪੰ. 2) ਹਜ਼ਰਤ ਨਵਾਬ ਮੁਈਨ-ਉਦ-ਦੌਲਾ, ਨਾਸਿਰ-ਉਲ-ਮੁਲਕ ਮੇਜਰ ਜੇਮਜ਼ ਬਰਾਊਨ ਸਾਹਿਬ ਅੰਗ੍ਰੇਜ਼ ਬਹਾਦੁਰ ਸਲਾਬਤ ਜੰਗ ਬਾਦਸ਼ਾਹ ਦੇ ਦਰਬਾਰ ਵਿਚ ਹਾਜ਼ਿਰ ਹੋਇਆ। ਉਸ ਸਮੇਂ ਲਾਹੌਰ ਦਾ ਵਸਨੀਕ ਬੁੱਧ ਸਿੰਘ ਅਰੋੜਾ ਸ਼ਾਹੀ ਦਰਬਾਰ ਵਿਚ ਸੇਵਾਦਾਰ ਸੀ। ਇਹ ਨਵਾਬ ਦੇ ਮੁਲਾਜ਼ਮਾਂ ਵਿਚ ਸ਼ਾਮਿਲ ਹੋ ਗਿਆ। ਇਕ ਸਾਲ ਬਾਅਦ ਆਕਾਸ਼ ਵਰਗੀ ਉੱਚੀ ਪਦਵੀ ਦੇ ਮਾਲਿਕ ਨਵਾਬ ਮੇਜਰ ਬਰਾਊਨ ਸਾਹਿਬ ਨੇ ਇਸ ਨੂੰ (ਬਾਬਾ) ਨਾਨਕ ਦੇ ਅਨੁਯਾਈਆਂ ਦਾ ਇਤਿਹਾਸ ਲਿਖਣ ਦਾ ਹੁਕਮ ਦਿੱਤਾ। ਇਸ ਨਾਚੀਜ਼ ਨੇ ਲਾਲਾ ਅਜਾਇਬ ਸਿੰਘ ਕੌਮ ਸੂਰੀ, ਜੋ ਮਾਲੇਰਕੋਟਲਾ ਦਾ ਵਸਨੀਕ ਸੀ, ਦੇ ਨਾਲ ਰਲ ਕੇ ਖੋਜ ਸ਼ੁਰੂ ਕਰ ਦਿੱਤੀ। ਉਨ੍ਹਾਂ ਲੋਕਾਂ ਤੋਂ ਜਾਣਕਾਰੀ ਪ੍ਰਾਪਤ ਕੀਤੀ ਗਈ, ਜਿਨ੍ਹਾਂ ਨੂੰ ਇਸ ਸਬੰਧੀ ਕੁਝ ਵਾਕਫ਼ੀਅਤ ਸੀ। ਇਉਂ ਸਾਰੇ ਵਾਕਿਆਤ ਕਲਮਬੰਧ ਕਰ ਕੇ ਨਵਾਬ ਸਾਹਿਬ ਦੀ ਸੇਵਾ ਵਿਚ ਪੇਸ਼ ਕੀਤੇ ਗਏ। ਗਿਆਨਵਾਨ ਸਜਨਾਂ ਅੱਗੇ ਸਾਡੀ ਪ੍ਰਾਰਥਨਾ ਹੈ ਕਿ ਜੇ ਉਨ੍ਹਾਂ ਨੂੰ 'ਰਿਸਾਲਾ- ਏ -ਨਾਨਕ ਸ਼ਾਹ' ਦੀ ਇਸ ਹੱਥ-ਲਿਖਤ ਵਿਚ ਕੋਈ ਗ਼ਲਤੀ ਦਿੱਸੇ ਤਾਂ ਉਹ ਇਸ ਉੱਤੇ ਪਰਦਾ ਪਾਉਣ।

## ਗੁਰੂ ਸਾਹਿਬਾਨ ਦੇ ਨਾਂ ਅਤੇ ਉਨ੍ਹਾਂ ਦੇ ਵਾਕਿਆਤ ਦਾ ਪ੍ਰਾਰੰਭ

ਹਜ਼ਰਤ ਬਾਬਰ ਬਾਦਸ਼ਾਹ ਦੀ ਸਲਤਨਤ ਦੇ ਆਰੰਭ ਵਿਚ ਨਾਨਕ ਸ਼ਾਹ

ਦਰਵੇਸ਼ ਕੌਮ ਖੱਤਰੀ ਸੋਧਰੇ ਕਸਬੇ ਵਿਚ ਰਹਿੰਦਾ ਸੀ ਜੋ ਚਨਾਬ ਦਰਿਆ ਦੇ ਪੂਰਬ ਵਲ ਸੱਤ ਕੋਹਾਂ ਦੀ ਵਿੱਥ ਤੇ ਵਾਕਿਆ ਹੈ। ਇਸ ਦਾ ਪਿਤਾ ਅਨਾਜ ਦਾ ਵਪਾਰ ਕਰਦਾ ਸੀ। ਬਾਲਪਨ ਵਿਚ ਇਹ ਬਹੁਤ ਮਿੱਠਾ ਤੇ ਸੁੰਦਰ ਯੁਵਕ ਸੀ। ਰੱਬੋਂ ਹੀ ਇਸ ਨੂੰ ਬਹੁਤ ਯੋਗਤਾ ਮਿਲੀ ਹੋਈ ਸੀ। ਸੱਯਦ ਹਸਨ ਨਾਂ ਦੇ ਇਕ ਦਰਵੇਸ਼ (ਪੰ. 3) ਨੇ ਨਾਨਕ ਵਲ ਪੂਰਾ ਧਿਆਨ ਦਿੱਤਾ ਅਤੇ ਉਸ ਨੂੰ ਸਿੱਖਿਆ ਦੇਣ ਦਾ ਉਪਰਾਲਾ ਕੀਤਾ। ਇਸ ਦਰਵੇਸ਼ ਦੀ ਸੰਗਤ ਸਦਕਾ (ਨਾਨਕ ਸ਼ਾਹ) ਨੇ ਬਹੁਤ ਕੁਝ ਪ੍ਰਾਪਤ ਕੀਤਾ।[1] ਇਸ ਨੇ ਆਪਣੇ ਬਜ਼ੁਰਗਾਂ ਦੇ ਧਰਮਾਂ ਬਾਰੇ ਪੂਰੀ ਪੂਰੀ ਜਾਣਕਾਰੀ ਪ੍ਰਾਪਤ ਕਰਨ ਮਗਰੋਂ ਬਜ਼ੁਰਗਾਂ ਦੇ ਵਿਚਾਰ ਹਿੰਦੀ-ਨੁਮਾ ਪੰਜਾਬੀ ਕਵਿਤਾ ਵਿਚ ਲਿਖੇ। ਇਨ੍ਹਾਂ ਦੇ ਕਲਾਮ ਨੂੰ ਇਕੱਠਾ ਕਰਨ ਮਗਰੋਂ ਇਸ ਨੂੰ 'ਬਾਣੀ' ਆਖਿਆ ਜਾਣ ਲੱਗਾ। ਇਸ ਪੁਸਤਕ ਦਾ ਨਾਂ 'ਗ੍ਰੰਥ' ਪੈ ਗਿਆ। ਇਨ੍ਹਾਂ ਦੀ ਬਾਬਰ ਬਾਦਸ਼ਾਹ ਦੇ ਸਮੇਂ ਬਹੁਤ ਸ਼ੁਹਰਤ ਹੋਈ। ਇਸ ਸੰਪ੍ਰਦਾਇ ਦੇ ਫ਼ਕੀਰ ਹਿੰਦੁਸਤਾਨ ਵਿਚ ਅਜ ਕਲ ਵੀ ਉਸੇ ਤਰ੍ਹਾਂ ਹਨ। ਇਹ ਦਰਵੇਸ਼ (ਬਾਬਾ ਨਾਨਕ ਸ਼ਾਹ) ਰੱਬ ਦੀ ਭਗਤੀ ਵਿਚ ਲੀਨ ਰਹਿੰਦਾ। ਰੱਬੀ ਦਰਗਾਹ ਵਿਚ ਇਸ ਨੂੰ ਬਹੁਤ ਮਾਨਤਾ ਪ੍ਰਾਪਤ ਸੀ। ਇਸ ਲਈ ਇਸ ਨੂੰ ਬਹੁਤ ਸ਼ੁਹਰਤ ਹਾਸਿਲ ਹੋਈ। ਇਹ ਸੈਰ ਕਰ ਕੇ ਜਿਸ ਥਾਂ ਤੇ ਪੁਜਦਾ, ਲੋਕਾਂ ਦੀ ਅਗਵਾਈ ਕਰਦਾ, ਲੋਕੀਂ ਇਸ ਦੇ ਸ਼ਰਧਾਲੂ ਤੇ ਅਨੁਯਾਈ ਬਣ ਜਾਂਦੇ। ਪ੍ਰਾਣ-ਸੰਗਲੀ, ਆਦਿ ਗ੍ਰੰਥ ਜੋ ਉਸ ਦੀ ਰਚਨਾ ਹਨ, ਲੋਕਾਂ ਨੂੰ ਜ਼ਬਾਨੀ ਯਾਦ ਹੋ ਗਏ।

## (ਗੁਰੂ) ਨਾਨਕ ਦੀ ਸੰਤਾਨ ਦਾ ਬ੍ਰਿਤਾਂਤ

(ਗੁਰੂ) ਨਾਨਕ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ। ਇਕ ਦਾ ਨਾਂ ਸ੍ਰੀ ਚੰਦ ਅਤੇ ਦੂਜੇ ਦਾ ਨਾਂ ਲਖਮੀ ਚੰਦ ਸੀ। ਲਖਮੀ ਚੰਦ ਧਨ ਜੋੜਨ ਵਿਚ ਲਗਾ ਰਿਹਾ ਤੇ ਸੈਰ-ਸ਼ਿਕਾਰ ਵਿਚ ਰੁੱਝਿਆ ਰਹਿੰਦਾ। ਸ੍ਰੀ ਚੰਦ ਨੇ ਫ਼ਕੀਰੀ ਜਾਮਾ ਪਹਿਨ ਲਿਆ। ਉਸ ਦੀ ਸੰਤਾਨ ਕੋਈ ਨਹੀਂ ਸੀ, ਪਰ ਉਹ ਪਿਤਾ ਦੀ ਗੱਦੀ ਤੇ ਨਾ ਬੈਠਾ। ਨਾਨਕਸ਼ਾਹੀ ਫ਼ਕੀਰਾਂ ਦਾ ਪਹਿਰਾਵਾ ਤੇ ਤੌਰ-ਤਰੀਕੇ (ਪੰ.5) ਮੁਸਲਮਾਨ ਫ਼ਕੀਰਾਂ ਨਾਲ ਮਿਲਦੇ-ਜੁਲਦੇ ਹਨ।.....ਬਾਬਾ ਨਾਨਕ ਦੇ ਜੋਤੀ ਜੋਤ ਸਮਾਉਣ ਪਿੱਛੋਂ ਗੁਰੂ ਅੰਗਦ ਗੁਰ-ਗੱਦੀ ਤੇ ਬਿਰਾਜਮਾਨ ਹੋਏ।.....

(ਬੁੱਧ ਸਿੰਘ ਅਰੋੜਾ, *"ਰਿਸਾਲਾ-ਏ-ਨਾਨਕ ਸ਼ਾਹ"* ਪੰਨੇ 1-4)

---

1. ਕਿਸੇ ਜਨਮਸਾਖੀ ਤੋਂ ਬੁੱਧ ਸਿੰਘ ਅਰੋੜਾ ਦੇ ਇਸ ਵਿਚਾਰ ਦੀ ਪੁਸ਼ਟੀ ਨਹੀਂ ਹੁੰਦੀ। ਇਹੋ ਕਹਾਣੀ *'ਸੀਯੱਰ-ਉਲ-ਮੁੱਤਾਖ਼ਿਰੀਨ'* ਦੇ ਲੇਖਕ ਗੁਲਾਮ ਹੁਸੈਨ ਖ਼ਾਨ ਨੇ ਵੀ ਦਿੱਤੀ ਹੈ। ਬੁੱਧ ਸਿੰਘ ਨੇ *'ਰਿਸਾਲਾ ਏ-ਨਾਨਕ ਸ਼ਾਹ'* 1782 ਈ. ਵਿਚ ਲਿਖਿਆ ਅਤੇ *'ਸੀਯੱਰ-ਉਲ-ਮੁੱਤਾਖ਼ਿਰੀਨ'* 1780 ਈ. ਵਿਚ ਲਿਖੀ ਗਈ। ਇਹ ਲੇਖਕ ਸਮਕਾਲੀ ਸਨ, ਹੋ ਸਕਦਾ ਹੈ ਕਿ ਕਿਸੇ ਇਕ ਨੇ ਇਹ ਦੂਜੇ ਤੋਂ ਸੁਣੀ ਹੋਵੇ।

5

# ਬ੍ਰਹਮ ਗਿਆਨੀ ਪੂਰਨ ਸਤਿਗੁਰੂ

ਹਿੰਦੁਸਤਾਨ ਵਿਚ ਸਿੱਖ ਸੰਪ੍ਰਦਾਇ ਦੀ ਉਤਪੱਤੀ ਦਾ ਸੰਖੇਪ ਬ੍ਰਿਤਾਂਤ ਇਸ ਪ੍ਰਕਾਰ ਹੈ। ਜ਼ਹੀਰ-ਉਦ-ਦੀਨ ਬਾਬਰ ਬਾਦਸ਼ਾਹ ਗਾਜ਼ੀ ਦੇ ਸਮੇਂ ਨਾਨਕ ਨਾਂ ਦਾ ਇਕ ਦਰਵੇਸ਼ ਰਹਿੰਦਾ ਸੀ ਜੋ ਬੇਦੀ ਗੋਤ ਦਾ ਖਤਰੀ ਸੀ। ਇਹ ਦਰਵੇਸ਼ ਸੰਸਾਰੀ ਬੰਧਨਾਂ ਤੋਂ ਮੁੱਕਤ ਹੋ ਕੇ ਬਹੁਤੇ ਚਿਰ ਲਈ ਰੱਬ ਦੀ ਬੰਦਗੀ ਕਰਦਾ ਰਿਹਾ। ਰੱਬ ਦੀ ਦਰਗਾਹ ਵਿਚ ਕਿਸੇ ਦੀ ਬੰਦਗੀ ਅਜਾਈਂ ਨਹੀਂ ਜਾਂਦੀ। ਇਸ ਲਈ, ਇਨ੍ਹਾਂ ਨੂੰ ਹਿੰਦੂਆਂ ਵਾਲਾ ਗਿਆਨ ਪ੍ਰਾਪਤ ਹੋਇਆ। ਇਨ੍ਹਾਂ ਦੇ ਕਲਾਮ ਦੇ ਅਧਿਐਨ ਤੋਂ ਪ੍ਰਤੱਖ ਤੋਰ ਤੇ ਪਤਾ ਲਗਦਾ ਹੈ ਕਿ ਇਹ ਪੂਰਨ ਬ੍ਰਹਮ-ਗਿਆਨੀ ਸਨ। ਇਨ੍ਹਾਂ ਦੇ ਮੁਖਾਰ-ਬਿੰਦ ਤੋਂ ਉਚਰੇ ਹਰ ਸ਼ਬਦ ਵਿਚ ਵਿਗਿਆਨੀਆਂ ਵਾਲੀ ਸਿਆਣਪ ਦਿਸਦੀ ਹੈ। ਜਿੰਨਾ ਚਿਰ ਇਹ ਜੀਉਂਦੇ ਰਹੇ, ਦੁਨਿਆਵੀ ਖੰਚਿਤਾਂ ਤੋਂ ਦੂਰ ਰਹੇ।

ਇਨ੍ਹਾਂ ਦੇ ਉਪਾਸ਼ਕ ਦੋ ਸ਼੍ਰੇਣੀਆਂ ਵਿਚ ਵੰਡੇ ਹੋਏ ਹਨ। ਕੁਝ ਤਾਂ ਸਿਰ ਦੇ ਵਾਲ ਮੁੰਨਦੇ ਹਨ ਤੇ ਕੁਝ ਵਾਲਾਂ ਨੂੰ ਸਹੀ-ਸਲਾਮਤ ਰਖਦੇ ਹਨ। ਇਨ੍ਹਾਂ ਲੋਕਾਂ ਵਿਚ ਨਾਈ ਦਾ ਤਾਂ ਕਿਤੇ ਨਾਂ-ਨਿਸ਼ਾਨ ਨਹੀਂ ਮਿਲਦਾ। ਨਹੁੰ ਵੀ ਇਹ ਹੱਥਾਂ ਨਾਲ ਹੀ ਕਟਦੇ ਹਨ। ਇਨ੍ਹਾਂ ਦੇ ਉਪਾਸ਼ਕਾਂ ਦੀ ਵਧੇਰੀ ਗਿਣਤੀ ਅਜੇਹੇ ਲੋਕਾਂ ਦੀ ਹੀ ਹੈ। ਹਜ਼ਾਰ ਤਾਂ ਕਿਤੇ ਰਿਹਾ, ਦਸ ਹਜ਼ਾਰ ਦੀ ਗਿਣਤੀ ਵਿਚ ਵੀ ਕੋਈ ਵਿਰਲੇ ਇਕ ਦੋ ਅਜੇਹੇ ਆਦਮੀ ਹੋਣਗੇ ਜੋ ਵਾਲਾਂ ਨੂੰ ਮੁੰਨਦੇ ਹੋਣ। ਬਾਬਾ ਜੀ ਦੇ ਉਪਾਸ਼ਕਾਂ ਅਨੁਸਾਰ ਵਾਲਾਂ ਵਾਲੇ (ਚੇਲਿਆਂ) ਨੂੰ 'ਖ਼ਾਲਸਾ' ਕਹਿੰਦੇ ਹਨ ਅਤੇ ਬਿਨਾਂ ਵਾਲਾਂ ਵਾਲੇ ਲੋਕਾਂ ਨੂੰ 'ਖ਼ੁਲਾਸਾ'[1]। ਇਨ੍ਹਾਂ ਦੇ ਜੀਵਨ ਵਿਚ ਹੀ ਇਨ੍ਹਾਂ ਦੇ ਉਪਾਸ਼ਕਾਂ ਦੀ ਗਿਣਤੀ ਕਈ ਹਜ਼ਾਰਾਂ ਤੋਂ ਵਧ ਗਈ ਸੀ। ਇਨ੍ਹਾਂ ਸਾਰਿਆਂ ਦੇ ਵਿਸ਼ਵਾਸ ਤੇ ਅਕੀਦੇ ਵਿਚ ਇਕਸਾਰਤਾ ਸੀ। ਜੇ ਇਨ੍ਹਾਂ ਦਾ ਗੁਰੂ ਇਨ੍ਹਾਂ ਤੋਂ ਸਿਰ ਮੰਗੇ ਤਾਂ ਇਹ ਆਪਣਾ ਸਿਰ ਤਕ ਲਾਹ ਦੇਂਦੇ ਹਨ।......

ਬਾਬਾ ਨਾਨਕ ਤੋਂ ਗੁਰੂ ਗੋਬਿੰਦ ਤਕ ਦਸ ਗੁਰੂ ਹੋਏ ਹਨ। ਇਹ ਇਕ ਦੂਜੇ ਮਗਰੋਂ ਨਾਨਕ ਦੀ ਗੱਦੀ ਤੇ ਬੈਠੇ।

---

1. 'ਖ਼ੁਲਾਸਾ' ਤੋਂ ਭਾਵ ਸਹਿਜਧਾਰੀ ਸਿੱਖ ਹਨ ਜੋ ਵਾਲ ਨਹੀਂ ਰਖਦੇ।

ਹਿੰਦੂਆਂ ਤੇ ਸਿੱਖਾਂ ਵਿਚ ਇਹ ਗੱਲ ਆਮ ਮਸ਼ਹੂਰ ਹੈ ਕਿ ਬਾਬਰ ਸ਼ਾਹ ਤੇ ਨਾਨਕ (ਸ਼ਾਹ) ਦੇ ਭਾਗਾਂ ਵਿਚ ਅਜੀਬ ਤਾਲ-ਮੇਲ ਸੀ। ਬਾਬਰ (ਸ਼ਾਹ) ਨੇ ਰੱਬ ਦੇ ਹੁਕਮ ਅਨੁਸਾਰ ਇਲਾਕੇ ਜਿੱਤੇ ਅਤੇ ਨਾਨਕ ਸ਼ਾਹ ਨੇ ਹਕੀਕੀ ਰਾਜ ਨੂੰ ਆਪਣੇ ਅਧਿਕਾਰ ਹੇਠ ਲਿਆਂਦਾ। ਬਾਬਰ ਦੇ ਵੀ ਦਸ ਤੋਂ ਵਧ ਸੁਤੰਤਰ ਜਾਨਸ਼ੀਨ ਨਾ ਹੋਏ। ਉੜੀਸਾ ਤੋਂ ਕਰਾਬਾਗ਼ ਤਕ, ਜੋ ਕਾਬਲ ਤੇ ਕੰਧਾਰ ਦੇ ਵਿਚਕਾਰ ਵਾਕਿਆ ਹੈ, ਰਾਜ ਕਰਨ ਵਾਲੇ ਦਸ ਸੁਤੰਤਰ ਬਾਦਸ਼ਾਹ ਗਿਣੇ ਜਾ ਸਕਦੇ ਹਨ ਜਿਨ੍ਹਾਂ ਨੇ ਬਾਬਰ ਤੋਂ ਮੁਹੰਮਦ ਸ਼ਾਹ ਤਕ ਹਕੂਮਤ ਕੀਤੀ। ਇਸ ਪਿਛੋਂ ਨਾਦਰਸ਼ਾਹ ਨੇ ਕਬਜ਼ਾ ਕਰ ਲਿਆ। ਨਾਨਕ ਸ਼ਾਹ ਤੋਂ ਗੁਰੂ ਗੋਬਿੰਦ ਸਿੰਘ ਤਕ ਦਸ ਪੂਰਨ ਗੁਰੂ ਹੋਏ। ਇਨ੍ਹਾਂ ਅੰਦਰ ਇਹ ਕਹਾਵਤ ਮਸ਼ਹੂਰ ਹੈ ਕਿ 'ਦਸ ਬਾਬੇ ਦੇ, ਦਸ ਬਾਬਰ ਦੇ'। (ਪੰ. 71) ਇਹ ਲੋਕ ਬਾਬਾ 'ਮੁਰਸ਼ਿਦ-ਏ-ਕਾਮਿਲ' ਭਾਵ ਪੂਰਨ ਗੁਰੂ ਨੂੰ ਕਹਿੰਦੇ ਹਨ।....

ਅੱਜ ਕਲ ਸ਼ਾਹਜਹਾਨਾਬਾਦ ਨਾਲ ਲੱਗਦਾ 47 ਕੋਹ ਦਾ ਇਲਾਕਾ ਛੱਡ ਕੇ ਅਟਕ ਦਰਿਆ ਤਕ, ਮੁਲਤਾਨ ਦੇ ਇਸ ਪਾਸੇ ਵਲ ਅਤੇ ਸਤਲੁਜ ਦਰਿਆ ਤੋਂ ਕਰਨਾਲ ਤਕ ਦਾ ਪੰਜਾਬ ਦਾ ਸਾਰਾ ਮੁਲਕ ਇਨ੍ਹਾਂ (ਸਿੱਖਾਂ) ਦੇ ਕਬਜ਼ੇ ਵਿਚ ਹੈ। ਇਨ੍ਹਾਂ ਦੇ ਵੱਡੇ ਵੱਡੇ ਤੇ ਸ਼ਾਨ ਸ਼ੌਕਤ ਵਾਲੇ ਸਰਦਾਰ ਵਧੇਰੇ ਕਰਕੇ ਨੀਵੀਆਂ ਜਾਤੀਆਂ ਵਿਚੋਂ ਹਨ, ਜਿਵੇਂ ਕਿ ਤਰਖਾਣ, ਚਰਬੀ ਕਢਣ ਵਾਲੇ, ਜੱਟ ਆਦਿ। ਇਹ ਹੁੱਕਾ ਪੀਣ ਵਾਲਿਆਂ ਦੇ ਵੈਰੀ ਹਨ ਪਰ ਆਪ ਭੰਗ ਦੇ ਬਾਟੇ ਦੇ ਬਾਟੇ ਛਕ ਜਾਂਦੇ ਹਨ। ਨਾਨਕ ਸ਼ਾਹ ਦੇ ਨਾਂ ਤੇ ਭੇਟਾ ਕਰਨ ਵਾਲੇ ਹਲਵੇ ਨੂੰ 'ਗੁਰੂ ਦਾ ਕੜਾਹ' ਕਹਿੰਦੇ ਹਨ। ਕੜਾਹੇ ਵਿਚ ਬਣਾਏ ਜਾਣ ਕਾਰਨ ਵੀ ਇਹ ਇਸ ਵਸਤੂ ਨੂੰ 'ਕੜਾਹ' ਕਹਿੰਦੇ ਹਨ। ਇਹ ਜਦ ਕਿਸੇ ਮੁਲਕ ਤੇ ਹਮਲਾ ਕਰਦੇ ਹਨ ਤਾਂ ਉਸ ਤੋਂ 'ਗੁਰੂ ਦੇ ਕੜਾਹ' ਦੀ ਮੰਗ ਕਰਦੇ ਹਨ। ਉਨ੍ਹਾਂ ਨੂੰ ਕਹਿੰਦੇ ਹਨ ਕਿ ਜੇ ਤੁਸੀਂ ਨਾਨਕ ਸ਼ਾਹ ਦੀਆਂ ਫ਼ੌਜਾਂ ਤੋਂ ਆਪਣੀ ਰਖਿਆ ਕਰਨਾ ਚਹੁੰਦੇ ਹੋ ਤਾਂ ਬਾਬਾ ਨਾਨਕ ਦੀ ਭੇਟਾ ਲਈ ਕੜਾਹ ਵਾਸਤੇ ਕਈ ਲੱਖ ਰੁਪਏ ਸਾਨੂੰ ਦਿਓ, ਨਹੀਂ ਤਾਂ ਅਸੀਂ ਤਬਾਹੀ ਲੈ ਆਵਾਂਗੇ। ਇਹ ਲੋਕ 'ਸਲਾਮ' ਦੀ ਥਾਂ ਤੇ 'ਵਾਹਿਗੁਰੂ ਦੀ ਫ਼ਤਿਹ' ਬੁਲਾਂਦੇ ਹਨ।[1]

ਪੰਜਾਬ ਵਿਚ ਇਨ੍ਹਾਂ ਦੀ ਗਿਣਤੀ ਲੱਖਾਂ ਤੋਂ ਵਧ ਗਈ ਹੈ, ਕਿਉਂਕਿ ਇਨ੍ਹਾਂ ਨਾਲ ਹਲਵਾਈ (ਦਹੀਂ ਵੇਚਣ ਵਾਲੇ) ਮਿਠਾਈ ਤੇ ਚਾਰਾ ਵੇਚਣ ਵਾਲੇ, ਨਾਈ, ਵਪਾਰੀ ਇਤਿਆਦਿ ਤੇ ਹੋਰ ਵਿਹਲੜ ਸਿਰਾਂ ਤੇ ਵਾਲ ਰਖ ਕੇ ਸ਼ਾਮਿਲ ਹੋ ਗਏ ਹਨ। ਇਹ ਬਸ 'ਵਾਹਿਗੁਰੂ ਦੀ ਫ਼ਤਿਹ' ਬੁਲਾਂਦੇ ਹਨ ਅਤੇ ਉਨ੍ਹਾਂ ਦੇ ਨਾਲ ਜਾ ਰਲਦੇ

---

1. ਇਨ੍ਹਾਂ ਸਤਰਾਂ ਦੇ ਲਿਖਾਰੀ ਗੁਲਾਮ ਅਲੀ ਖ਼ਾਨ ਸੱਯਦ ਨੇ ਆਪਣੀ ਪੁਸਤਕ '*ਇਮਾਦ-ਉਸ-ਸਆਦਤ*' 1808 ਈ. ਵਿਚ ਲਿਖਣੀ ਸ਼ੁਰੂ ਕੀਤੀ। ਇਹ ਸਮਾਂ ਸਿੱਖ ਰਾਜ ਦੀ ਚੜ੍ਹਦੀ ਕਲਾ ਦਾ ਸੀ। ਸਿੱਖਾਂ ਦੇ ਸਮਾਜਕ, ਧਾਰਮਕ ਤੇ ਰਾਜਨੀਤਕ ਹਾਲਾਤ ਬਾਰੇ ਲੇਖਕ ਦੇ ਵਿਚਾਰ ਮਹੱਤਵਪੂਰਣ ਹਨ।

ਹਨ। ਇਹ ਪੰਜਾਬ ਵਿਚ ਨਹੀਂ, ਸਾਰੇ ਹਿੰਦੁਸਤਾਨ ਵਿਚ ਫੈਲੇ ਹੋਏ ਹਨ। ਸ਼ਾਹਜਹਾਨਾਬਾਦ ਤੋਂ ਕਲਕੱਤਾ, ਹੈਦਰਾਬਾਦ, ਤੇ ਚੀਨਾਪਟਮ ਵਿਚ ਇਨ੍ਹਾਂ ਦੇ ਜਥਿਆਂ ਦੇ ਜਥੇ ਮਿਲਦੇ ਹਨ, ਪਰ ਇਹ ਵਧੇਰੇ ਕਰਕੇ ਸਾਧਾਰਣ ਲੋਕਾਂ ਵਿਚੋਂ ਹਨ, ਉੱਚਿਆਂ ਘਰਾਣਿਆਂ ਵਿਚੋਂ ਘੱਟ ਹਨ। ਪੰਜਾਬ ਉਸ ਧਰਤੀ ਦਾ ਨਾਂ ਹੈ ਜੋ ਪੰਜ ਨਦੀਆਂ, ਜਿਨ੍ਹਾਂ ਨੂੰ ਦਰਿਆ ਵੀ ਆਖਿਆ ਜਾਂਦਾ ਹੈ, ਦੇ ਵਿਚਕਾਰ ਵਾਕਿਆ ਹੈ।

(ਗ਼ੁਲਾਮ ਅਲੀ ਖ਼ਾਨ ਸੱਯਦ, "*ਇਮਾਦ-ਉਸ-ਸਆਦਤ*", ਪੰਨੇ 70-71)

# 6

# ਨ ਹਿੰਦੂ ਨ ਮੁਸਲਮਾਨ

ਇਹ ਇਕ ਪੁਰਾਤਨ ਰੀਤ ਚਲੀ ਆ ਰਹੀ ਹੈ ਕਿ ਅਮੀਰਾਂ ਤੇ ਸੁਲਤਾਨਾਂ ਦੇ ਦਰਬਾਰਾਂ ਵਿਚ ਉਨ੍ਹਾਂ ਦੇ ਟੁਕੜਿਆਂ ਤੇ ਪਲਣ ਵਾਲੇ (ਲੋਕ), ਸਰਕਾਰ ਦੀ ਸੇਵਾ ਤੇ ਨਿਯੁਕਤ ਹੋਏ ਸੇਵਾਦਾਰ ਅਤੇ ਵੱਡੇ ਵੱਡੇ ਸਰਦਾਰਾਂ ਦੇ ਕਰਮਚਾਰੀ ਵਾਕਿਆਤ ਨੂੰ ਲਿਖਣ ਦਾ ਕੰਮ ਕਰਦੇ ਰਹਿੰਦੇ ਹਨ। ਉਹ ਵਾਹਿਗੁਰੂ ਦੀਆਂ ਚਕ੍ਰਿਤ ਕਰ ਦੇਣ ਵਾਲੀਆਂ ਗੱਲਾਂ ਦਾ ਬ੍ਰਿਤਾਂਤ ਲਿਖਦੇ ਅਤੇ ਮਨੁੱਖ ਦੇ ਹਰ ਉਸ ਉੱਦਮ ਨੂੰ ਅੰਕਿਤ ਕਰਦੇ ਹਨ, ਜਿਸ ਰਾਹੀਂ ਉਸ ਦੇ ਭਾਗ ਉਸ ਨੂੰ ਵਡਿਆਈ ਦੇਂਦੇ ਹਨ। ਅਜੇਹੀਆਂ ਲਿਖਤਾਂ ਉਹ ਆਪਣੇ ਪਤਵੰਤੇ ਮਾਲਿਕਾਂ ਨੂੰ ਤੁਹਫ਼ੇ ਵਜੋਂ ਭੇਟਾ ਕਰਦੇ ਹਨ। ਇਹ ਨਾਚੀਜ਼ (ਲੇਖਕ) ਅੰਗ੍ਰੇਜ਼ ਕੰਪਨੀ ਦਾ ਨਮਕ-ਹਲਾਲ ਚਾਕਰ ਹੈ।[1] ਕੰਪਨੀ ਸਾਡੀਆਂ ਮਿਹਰਾਂ ਦਾ ਸੋਮਾ ਹੈ, ਵਾਹਿਗੁਰੂ ਇਸ ਨੂੰ ਚਿਰੰਜੀਵ ਰਖੇ। ਲੇਖਕ ਪੰਜਾਬ ਦੇਸ਼ ਦਾ ਇਤਿਹਾਸ ਲਿਖਣ ਦੇ ਕੰਮ ਤੇ ਨਿਯੁਕਤ ਹੈ, ਕਰਨਲ ਡੇਵਡ ਅਖ਼ਤਰਲੋਨੀ ਵਲੋਂ ਆਗਿਆ ਹੋਣ ਉਤੇ ਆਪਣੀ ਭਲਾਈ ਤੇ ਨਿਜੀ ਹਿੱਤਾਂ ਨੂੰ ਸਨਮੁਖ ਰਖਦੇ ਹੋਏ 1811 ਈ. ਵਿਚ ਇਸ (ਲੇਖਕ) ਨੇ ਸਿੱਖ ਸੰਪ੍ਰਦਾਇ ਅਤੇ ਇਸ ਸੰਪ੍ਰਦਾਇ ਦੇ ਅਵਤਾਰਾਂ ਦਾ ਚੋਣਵਾਂ ਤੇ ਸੰਖੇਪ ਹਾਲ ਲਿਖਣ ਦਾ ਕੰਮ ਸਾਂਭਿਆ। ਇਸੇ ਲਈ, ਇਸ ਸੰਪ੍ਰਦਾਇ ਦੇ ਉਨ੍ਹਾਂ ਸਾਰੇ ਅਵਤਾਰਾਂ ਦਾ ਹਾਲ ਲਿਖਿਆ ਜਾਂਦਾ ਹੈ ਜਿਨ੍ਹਾਂ ਨੇ ਇਸ ਕੌਮ ਨੂੰ ਹੋਂਦ ਵਿਚ ਲਿਆਂਦਾ। ਅਖ਼ਤਰਲੋਨੀ ਸਾਰੀਆਂ ਮਿਹਰਾਂ ਦਾ ਸੋਮਾ ਹੈ। ਉਹ ਸਭ ਤੋਂ ਵੱਡਾ ਸਰਦਾਰ, ਪਰਜਾ ਦਾ ਉੱਤਮ ਸਰੂਪ, ਸਮੇਂ ਦਾ ਸਭ ਤੋਂ ਮਹਾਨ ਵਿਦਵਾਨ, ਤਜਰਬਾਕਾਰ ਅਤੇ ਮਾਮਲਾ-ਸ਼ਿਨਾਸ ਸ਼ਖਸ ਹੈ। ਉਹ ਰੱਬੀ ਦਾਤਾਂ ਦਾ ਪ੍ਰਦਾਨ ਕਰਨ ਵਾਲਾ ਹੈ। ਉਸ ਨੂੰ (ਅੰਗ੍ਰੇਜ਼ੀ ਰਾਜ) ਦਾ ਵਿਸ਼ਵਾਸ ਪ੍ਰਾਪਤ ਹੈ ਅਤੇ ਨਸੀਰ-ਉਦ-ਦੌਲਾ ਤੇ ਨਵਾਬ ਦੇ ਖ਼ਿਤਾਬਾਂ ਨਾਲ ਨਿਵਾਜਿਆ ਹੋਇਆ ਹੈ।

ਸਿੱਖ ਸੰਪ੍ਰਦਾਇ ਦੇ ਦਸ ਅਵਤਾਰ ਹੋਏ ਹਨ। ਇਸ ਦਾ ਆਰੰਭ ਗੁਰੂ ਨਾਨਕ ਨਾਲ ਹੋਇਆ ਤੇ ਇਸ ਦਾ ਅੰਤਿਮ ਅਵਤਾਰ ਗੁਰੂ ਗੋਬਿੰਦ ਸਿੰਘ ਸੀ। ਇਨ੍ਹਾਂ ਦਸਾਂ

---

1. ਇਹ ਭਾਗ ਖ਼ੁਸ਼ਵਕਤ ਰਾਇ ਦੀ ਪੁਸਤਕ '*ਤਵਾਰੀਖ਼-ਏ-ਸਿੱਖਾਂ*' ਵਿਚੋਂ ਲਿਆ ਗਿਆ ਹੈ। ਇਨ੍ਹਾਂ ਸਤਰਾਂ ਵਿਚ ਲੇਖਕ ਨੇ ਸਿੱਖਾਂ ਦਾ ਇਤਿਹਾਸ ਲਿਖਣ ਬਾਰੇ ਆਪਣੇ ਉਦੇਸ਼ ਦੱਸੇ ਹਨ। ਇਹ ਉਦੇਸ਼ ਇੰਨੇ ਸਪਸ਼ਟ ਹਨ ਕਿ ਇਨ੍ਹਾਂ ਉਤੇ ਟੀਕਾ ਟਿਪਣੀ ਦੀ ਲੋੜ ਨਹੀਂ ਜਾਪਦੀ।

ਗੁਰੂਆਂ ਨੇ ਦੋ ਸੌ ਅਠੱਤੀ ਵਰ੍ਹੇ ਤੇ ਦੋ ਮਹੀਨੇ ਗੁਰਿਆਈ ਕੀਤੀ। ਇਨ੍ਹਾਂ ਦਸ ਗੁਰੂਆਂ ਦਾ ਬ੍ਰਿਤਾਂਤ ਲਿਖਣ ਤੋਂ ਬਾਅਦ ਸਿੱਖ ਸੰਪ੍ਰਦਾਇ ਦੇ ਪ੍ਰਚਾਰ, ਉਨ੍ਹਾਂ ਦੇ ਸਰਦਾਰਾਂ ਆਦਿ ਦਾ ਹਾਲ ਲਿਖਿਆ ਜਾਏਗਾ ।

## ਸਚਾਈ ਦਾ ਜਾਣੂ : ਨਾਨਕ ਸ਼ਾਹ

## ਪਹਿਲੀ ਪੀਹੜੀ

ਸੰਮਤ 1526 ਬ੍ਰਿਕਮੀ ਵਿਚ ਤਲਵੰਡੀ ਰਾਇ ਭੋਜ[1] ਅੰਦਰ ਕਾਲੂ ਖਤਰੀ, ਜੋ ਆਮ ਤੌਰ ਤੇ ਬੇਦੀ ਅਖਵਾਉਂਦਾ ਸੀ, ਦੇ ਘਰ ਨਾਨਕ ਨਾਂ ਦੇ ਇਕ ਪੁੱਤਰ ਨੇ ਜਨਮ ਲਿਆ। ਤਲਵੰਡੀ ਰਾਇ ਭੋਜ[2] ਪੰਜਾਬ ਦੇ ਲਾਹੌਰ ਪ੍ਰਾਂਤ ਦੇ ਨਾਲ ਲਗਦੇ ਪਰਗਣੇ ਵਿਚ ਵਾਕਿਆ ਇਕ ਪਿੰਡ ਹੈ। ਨਾਨਕ ਬੜੇ ਖਿੜੇ ਮਸਤਕ ਵਾਲਾ (ਬਾਲਕ) ਸੀ ਅਤੇ ਡੂੰਘੀਆਂ ਹਕੀਕਤਾਂ ਨੂੰ ਪਰਖਣ ਵਾਲੀ ਅੱਖ ਰਖਦਾ ਸੀ। ਉਸ ਦਾ ਪਿਤਾ ਮੁਨਸ਼ੀ ਸੀ। ਪੰਜ ਸਾਲ ਦੀ ਉਮਰ ਵਿਚ ਉਸ ਦੇ ਪਿਤਾ ਨੇ ਉਸ ਨੂੰ ਮਕਤਬ ਵਿਚ ਪੜ੍ਹਨੇ ਪਾਇਆ, ਪਰ ਉਹ ਤਾਂ ਧੁਰ ਦਰਗਾਹ ਦਾ ਪੜ੍ਹਿਆ ਹੋਇਆ ਸੀ, ਉਹ ਅਲਿਫ਼ ਅੱਖਰ ਤੋਂ ਬਿਨਾਂ ਹੋਰ ਕੁਝ ਨਾ ਪੜ੍ਹਿਆ ਕਿਉਂਕਿ ਅਲਿਫ਼ ਅੱਖਰ ਵਾਹਿਗੁਰੂ ਦੀ ਜ਼ਾਤ ਨੂੰ ਦਰਸਾਉਂਦਾ ਹੈ। ਉਸ ਦੇ ਅਧਿਆਪਕ ਨੇ ਜੋ ਕੁਝ ਕਿਹਾ ਉਸ ਨੇ ਇਕ ਇਕ ਅੱਖਰ ਉਤੇ ਮਾਰਫ਼ਤ ਦਾ ਇਕ ਇਕ ਬੈਂਤ ਉਚਾਰਿਆ ਅਤੇ ਫ਼ਰਮਾਇਆ ਕਿ ਮੈਂ ਤਾਂ ਅਜੇਹੀ ਵਿਦਿਆ ਪੜ੍ਹਨੀ ਚਾਹੁੰਦਾ ਹਾਂ ਜੋ ਮੇਰੀ ਮੁਕਤੀ ਦਾ ਸਾਧਨ ਬਣੇ। ਤੁਸੀਂ ਜੋ ਕੁਝ (ਸਿਖਾਂਦੇ ਹੋ) ਉਹ ਤਾਂ ਮੈਨੂੰ ਬੰਧਨਾਂ ਵਿਚ ਫਸਾ ਦਏਗਾ।[3] ਉਸ ਦੇ ਪਿਤਾ ਨੂੰ ਉਸ ਦੀ ਉੱਚੀ ਪਦਵੀ ਦਾ ਕੋਈ ਅਨੁਭਵ ਨਹੀਂ ਸੀ। ਗੁੱਸੇ ਵਿਚ ਆ ਕੇ ਉਸ ਨੇ (ਨਾਨਕ) ਨੂੰ ਗਾਈਂ ਚਾਰਨ ਤੇ ਲਾ ਦਿੱਤਾ। ਨਾਨਕ ਤਾਂ ਰੱਬ ਦੀ ਰਜ਼ਾ ਵਿਚ ਰਾਜ਼ੀ ਰਹਿਣ ਵਾਲਾ ਪੁਰਸ਼ ਸੀ। ਉਸ ਨੇ (ਪਿਤਾ) ਦੀ ਆਗਿਆ ਅੱਗੇ ਸਿਰ ਨਿਵਾਇਆ ਅਤੇ ਕੁਝ ਸਮਾਂ ਜ਼ਾਹਿਰੀ ਤੌਰ ਤੇ ਇਹ ਕੰਮ-ਧੰਧਾ ਕਰਦਾ ਰਿਹਾ, ਪਰ ਵਾਸਤਵ ਵਿਚ ਉਹ ਰੱਬ ਦੀ ਭਗਤੀ ਵਿਚ ਰੰਗਿਆ ਰਹਿੰਦਾ। ਇਕ ਦਿਨ ਉਸ ਦੀਆਂ ਗਊਆਂ ਇਕ ਗ਼ਰੀਬ ਦਾ ਖੇਤ ਚਰ ਗਈਆਂ। ਖੇਤ ਵਿਚ ਪੱਤੇ ਦਾ ਨਿਸ਼ਾਨ ਤਕ ਨਾ ਰਿਹਾ। ਉਹ ਉਸ ਇਲਾਕੇ ਦੇ ਹਾਕਿਮ ਰਾਇ ਬੁਲਾਰ ਪਾਸ ਸ਼ਿਕਾਇਤ ਲੈ ਗਿਆ। ਉਸ ਨੇ ਨਾਨਕ ਨੂੰ ਬੁਲਾ ਕੇ ਪੁੱਛ ਪਰਤੀਤ ਕੀਤੀ। ਉਸ ਨੇ ਕਿਹਾ ਕਿ ਕਿਸਾਨ ਜੋ ਕੁਝ ਕਹਿ ਰਿਹਾ ਹੈ, ਉਹ ਠੀਕ ਨਹੀਂ। ਹਾਕਿਮ ਦੇ ਕਰਮਚਾਰੀਆਂ ਤੇ ਉਸ ਕਿਸਾਨ ਨੇ ਖੇਤ ਤੇ ਜਾ ਕੇ ਵੇਖਿਆ ਕਿ ਖੇਤ ਤਾਂ ਪਹਿਲਾਂ ਨਾਲੋਂ ਵੀ ਵਧੇਰੇ ਹਰਿਆ ਭਰਿਆ ਹੈ। ਰੱਬ ਦੀ ਕੁਦਰਤ ਨੇ ਨਾਨਕ

---

1.-2 ਇਸ ਪਿੰਡ ਦਾ ਨਾਂ ਤਲਵੰਡੀ ਰਾਇ ਭੋਇ ਹੈ।

3. ਪੁਰਾਤਨ ਜਨਮਸਾਖੀ ਵਿਚ ਲਿਖਿਆ ਹੈ ਕਿ (ਬਾਬਾ) ਨਾਨਕ ਮਕਤਬ ਵਿਚ ਹੋਰਨਾਂ ਵਿਦਿਆਰਥੀਆਂ ਨਾਲ ਕੇਵਲ ਪਰਮੇਸ਼ੁਰ ਦੀਆਂ ਹੀ ਗੱਲਾਂ ਕਰਦਾ ਸੀ।

ਦੀ ਸਹਾਇਤਾ ਕੀਤੀ ਅਤੇ (ਖੇਤੀ) ਹਰੀ ਭਰੀ ਹੋ ਗਈ। ਇਸ ਨੇ ਸਾਰਿਆਂ ਨੂੰ ਹੈਰਾਨ ਕਰ ਦਿੱਤਾ।

ਇਕ ਦਿਨ ਨਾਨਕ ਇਕ ਰੁਖ ਦੀ ਛਾਵੇਂ ਸੁੱਤਾ ਹੋਇਆ ਸੀ। ਉਥੋਂ ਦਾ ਹਾਕਿਮ ਸੈਰ ਕਰਦਾ ਉਥੋਂ ਲੰਘਿਆ। ਜਦੋਂ ਸ਼ਾਮ ਨੂੰ ਪਰਤਿਆ ਤਾਂ ਕੀ ਵੇਖਦਾ ਹੈ ਕਿ ਰੁੱਖ ਦੀ ਛਾਂ ਜਿਉਂ ਦੀ ਤਿਉਂ ਉਸ ਦੇ ਸਿਰ ਤੇ ਮੌਜੂਦ ਹੈ। ਇਕ ਦਿਨ ਨਾਨਕ ਦੁਪਹਿਰ ਵੇਲੇ ਸੁੱਤਾ ਹੋਇਆ ਸੀ। ਇਕ ਬਹੁਤ ਵੱਡੇ ਸੱਪ ਨੇ ਆਪਣੀ ਛੱਜਲੀ ਨਾਲ ਉਸ ਦੇ ਸਿਰ ਤੇ ਛਾਂ ਕੀਤੀ ਹੋਈ ਸੀ। ਇਹ ਚਕ੍ਰਿਤ ਕਰ ਦੇਣ ਵਾਲੀਆਂ ਘਟਨਾਵਾਂ ਵੇਖ ਕੇ ਉਸ ਹਾਕਿਮ ਨੂੰ ਨਿਸ਼ਚਾ ਹੋ ਗਿਆ ਕਿ ਇਹ ਪੁਰਸ਼ ਮਾਰਫ਼ਤ ਤੋਂ ਖ਼ਾਲੀ ਨਹੀਂ। ਇਹ ਤਾਂ ਕੋਈ ਵਲੀ ਪੈਗ਼ੰਬਰ ਹੈ। ਉਸ ਨੇ ਉਸ ਦੇ ਪਿਤਾ ਨੂੰ ਨਸੀਹਤ ਕੀਤੀ ਕਿ ਉਹ ਆਪਣੇ ਪੁਤਰ ਨਾਲ ਘਿਰਣਾ ਨਾ ਕਰੇ ਕਿਉਂਕਿ ਉਹ ਤਾਂ ਰੱਬੀ ਦਰਗਾਹ ਵਿਚ ਸਨਮਾਨਿਆ ਹੋਇਆ ਕੋਈ ਵਲੀ ਹੈ। ਉਸ ਦੀ ਫ਼ਕੀਰੀ ਦੀ ਪਦਵੀ ਦਾ ਬਹੁਤਿਆਂ ਨੂੰ ਗਿਆਨ ਹੋਇਆ।

ਕੁਝ ਸਮਾਂ ਬੀਤ ਜਾਣ ਤੇ ਉਹ ਰੱਬੀ ਇਸ਼ਕ ਵਿਚ ਰੰਗਿਆ ਏਕਾਂਤ ਵਿਚ ਚਲਾ ਗਿਆ। ਉਸ ਨੇ ਦੋ ਤਿੰਨ ਦਿਨ ਕੁਝ ਨਾ ਖਾਧਾ। ਉਸ ਦੇ ਪਿਤਾ ਨੇ ਉਸ ਦੇ ਇਲਾਜ ਲਈ ਹਕੀਮ ਬੁਲਾਇਆ, ਪਰ ਨਾਨਕ ਨੇ ਆਪਣੀ ਨਬਜ਼ ਦਿਖਾਣ ਤੋਂ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਉਹ ਉਸ ਦੇ ਰੋਗ ਦਾ ਦਾਰੂ ਨਹੀਂ ਜਾਣਦਾ, ਇਸ ਲਈ ਚਲਾ ਜਾਏ। (ਨਾਨਕ) ਆਪੇ ਰਾਜ਼ੀ ਹੋ ਗਿਆ। ਉਹ ਰੱਬ ਦੀ ਭਗਤੀ ਵਿਚ ਮਗਨ ਰਹਿਣ ਲੱਗਾ। ਉਹ ਜਵਾਨ ਹੋਇਆ। ਉਸ ਦੇ ਪਿਤਾ ਨੇ ਵਾਰ ਵਾਰ ਕਹਿ ਕੇ ਉਸ ਦਾ ਵਿਆਹ ਕਰ ਦਿੱਤਾ। ਨਾਨਕ ਤਾਂ ਇਸਤਰੀ ਦੀ ਸੰਗਤ ਤੋਂ ਦੂਰ ਰਹਿਣ ਵਾਲਾ ਆਦਮੀ ਸੀ। ਇਸ ਲਈ ਉਸ ਨੇ ਆਪਣੀ ਪਤਨੀ ਨਾਲ ਗੱਲ-ਬਾਤ ਨਾ ਕੀਤੀ। ਉਸ ਨੇ ਆਪਣੀ ਪਤਨੀ ਨੂੰ ਦੋ ਲੌਂਗ (ਕਰਨਫੁੱਲ) ਦਿੱਤੇ, ਅਤੇ ਫ਼ਰਮਾਇਆ ਕਿ ਇਨ੍ਹਾਂ ਦੇ ਖਾਣ ਨਾਲ ਉਸ ਦੇ ਘਰ ਦੋ ਪੁੱਤਰ ਜਨਮ ਲੈਣਗੇ। ਇੰਜੇ ਹੋਇਆ। ਉਸ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ। ਇਕ ਦਾ ਨਾਂ ਸ੍ਰੀ ਚੰਦ ਰਖਿਆ ਅਤੇ ਦੂਜੇ ਦਾ ਨਾਂ ਲੱਖਮੀ ਚੰਦ। ਇਸ ਤੋਂ ਪਿੱਛੋਂ ਨਾਨਕ ਨੇ ਵੱਖ ਹੋ ਕੇ ਘੁੰਮਣਾ ਫਿਰਨਾ ਸ਼ੁਰੂ ਕਰ ਦਿੱਤਾ। ਉਹ ਸੁਲਤਾਨਪੁਰ[1] ਵਿਚ ਆਪਣੀ ਵੱਡੀ ਭੈਣ ਪਾਸ ਚਲਾ ਗਿਆ। ਉਸ ਨੂੰ ਨਵਾਬ ਦੌਲਤ ਖ਼ਾਨ ਦੇ ਮੋਦੀ ਖ਼ਾਨੇ ਵਿਚ ਲਾ ਦਿੱਤਾ ਗਿਆ। ਨਾਨਕ ਨੇ ਧਿਆਨ ਨਾਲ ਕੰਮ ਸ਼ੁਰੂ ਕੀਤਾ। ਉਸ ਨੇ ਉਨ੍ਹਾਂ (ਭੈਣ) ਦਾ ਦਿਲ ਰਖਣ ਲਈ ਇਹ (ਨੌਕਰੀ) ਕਰ ਲਈ, ਭਾਵੇਂ ਉਹ ਇੰਜ ਕਰਨਾ ਨਹੀਂ ਸੀ ਚਾਹੁੰਦਾ। ਉਹ ਉਸੇ ਤਰ੍ਹਾਂ ਆਣ-ਜਾਣ

---

1. ਸੁਲਤਾਨਪੁਰ ਸਫ਼ੈਦ ਵੇਈਂ ਦੇ ਕੰਢੇ ਵਸਿਆ ਇਕ ਪ੍ਰਸਿੱਧ ਪੁਰਾਤਨ ਸ਼ਹਿਰ ਹੈ। ਓਦੋਂ ਇਹ ਲਾਹੌਰ ਦੇ ਨਵਾਬ ਦੌਲਤ ਖ਼ਾਨ ਦੀ ਜਾਗੀਰ ਅਤੇ ਇਸਲਾਮੀ ਵਿਦਿਆ ਦਾ ਮਸ਼ਹੂਰ ਕੇਂਦਰ ਸੀ।

ਵਾਲੇ ਫ਼ਕੀਰਾਂ, ਗ਼ਰੀਬਾਂ ਤੇ ਮਸਕੀਨਾਂ ਨੂੰ ਰੋਟੀ ਖੁਆਂਦਾ, ਕਪੜੇ ਦੇਂਦਾ ਤੇ ਇੰਜ ਖ਼ੂਬ ਸੇਵਾ ਕਰਦਾ। ਲੋਕਾਂ ਨੇ ਉਸ ਦੀ ਚੁਗ਼ਲੀ ਖਾਧੀ ਕਿ ਉਹ ਨਵਾਬ ਦਾ ਧਨ ਬੇ-ਹਿਸਾਬਾ ਖਰਚ ਕਰ ਰਿਹਾ ਹੈ ਪਰ ਜਦ ਪੜਤਾਲ ਕੀਤੀ ਗਈ ਤਾਂ ਉਸ ਦਾ ਰੁਪਿਆ ਸਰਕਾਰ ਦੇ ਜ਼ਿੰਮੇ ਨਿਕਲਿਆ। ਨਾਨਕ ਦਾ ਦਿਲ ਤਾਂ ਪਰਵਰਦਗਾਰ ਨਾਲ ਲੱਗਾ ਹੋਇਆ ਸੀ। ਇਕ ਦਿਨ ਉਹ ਵੇਈਂ ਨਦੀ ਦੇ ਕੰਢੇ ਤੇ ਗਿਆ। ਉਸ ਨੇ ਮੂੰਹ ਹੱਥ ਧੋਤੇ, ਦਾਤਨ ਕੀਤੀ ਅਤੇ ਦਰਿਆ ਦੇ ਕੰਢੇ ਤੇ ਦਾਤਨ ਧਰਤੀ ਵਿਚ ਗੱਡਣ ਤੋਂ ਬਾਅਦ ਨਦੀ ਵਿਚ ਗੋਤਾ ਲਾਇਆ। ਇਥੇ ਉਸ ਨੂੰ ਗ਼ੈਬ ਤੋਂ ਇਕ ਅਵਾਜ਼ ਸੁਣਾਈ ਦਿੱਤੀ। ਉਸ ਦੀ ਰੂਹ ਤਾਂ ਰੱਬ ਦੀ ਦਰਗਾਹ ਵਿਚ ਜਾ ਪੁੱਜੀ, ਪਰ ਉਸ ਦਾ ਸਰੀਰ ਉਥੇ ਰਿਹਾ। ਉਥੇ ਜਾ ਕੇ ਉਸ ਨੇ ਸੱਚੇ ਤੇ ਹਕੀਕੀ ਵਾਹਿਗੁਰੂ ਦੀ ਦਰਗਾਹ ਵਿਚ ਪ੍ਰਾਰਥਨਾ ਕੀਤੀ ਅਤੇ ਉਸ ਦਾ ਧੰਨਵਾਦ ਕੀਤਾ। ਵਾਹਿਗੁਰੂ ਦੇ ਅਟੱਲ ਤਖ਼ਤ ਤੋਂ ਫ਼ੁਰਮਾਨ ਜਾਰੀ ਹੋਇਆ ਕਿ ਅਸੀਂ ਤੁਹਾਨੂੰ ਲੋਕਾਂ ਦੀ ਅਗਵਾਈ ਲਈ ਭੇਜਿਆ ਸੀ। ਪਰ ਤੁਸੀਂ ਧਰਮ ਦਾ ਪਰਚਾਰ ਸ਼ੁਰੂ ਨਹੀਂ ਕੀਤਾ। ਸ੍ਰਿਸ਼ਟੀ ਤੇ ਜਾ ਕੇ ਲੋਕਾਂ ਦੀ ਅਗਵਾਈ ਕਰੋ। ਤਿੰਨ ਦਿਨ ਤੇ ਤਿੰਨ ਰਾਤਾਂ ਬੀਤ ਗਈਆਂ ਤਾਂ ਨਾਨਕ ਮਸਤੀ ਦੀ ਹਾਲਤ ਵਿਚ ਨਦੀ ਤੋਂ ਬਾਹਰ ਨਿਕਲਿਆ ਅਤੇ ਕਬਰਿਸਤਾਨ ਵਿਚ ਜਾ ਡੇਰਾ ਲਾਇਆ। ਉਸ ਨੇ ਮੋਨ ਧਾਰ ਲਿਆ। ਲੋਕਾਂ ਨੇ ਉਸ ਨੂੰ ਦੀਵਾਨਾ ਸਮਝ ਕੇ ਜਾਦੂ ਟੂਣੇ ਤੇ ਮੰਤਰ ਪੜ੍ਹਨੇ ਸ਼ੁਰੂ ਕਰ ਦਿੱਤੇ। ਉਨ੍ਹਾਂ ਨੇ ਹਰਮਲ ਧੁਖਾਈ, ਊਦ ਜਲਾਈ ਕਿ ਉਹ ਰਾਜ਼ੀ ਹੋ ਜਾਏ, ਪਰ ਉਹ ਤਾਂ ਲੋਕਾਂ ਦੀ ਇਸ ਝਾੜ-ਝਪਟ ਨੂੰ ਆਪਣੇ ਦਿਲ ਦਾ ਜ਼ੰਗਾਲ ਦੂਰ ਕਰਨ ਲਈ ਇਕ ਦਾਰੂ ਸਮਝਦਾ ਸੀ। ਲੋਕਾਂ ਨੇ ਬਾਰ ਬਾਰ ਉਸ ਤੋਂ ਪੁੱਛਿਆ ਕਿ ਤੂੰ ਹਿੰਦੂ ਹੈਂ ਜਾਂ ਮੁਸਲਮਾਨ। ਉਸ ਨੇ ਕਿਹਾ ਮੈਂ ਇਕ ਵੀ ਨਹੀਂ, ਮੈਂ ਤਾਂ ਰੱਬ ਦਾ ਬੰਦਾ ਹਾਂ ਅਤੇ ਸਾਰੇ ਧਰਮ ਮੇਰੇ ਧਰਮ ਹਨ। ਮੁਸਲਮਾਨਾਂ ਨੇ ਬਹਿਸ ਸ਼ੁਰੂ ਕਰ ਦਿੱਤੀ ਅਤੇ ਕਿਹਾ ਕਿ ਜੇ ਸਾਰੇ ਧਰਮ ਤੇਰੇ ਧਰਮ ਹਨ ਤਾਂ ਤੂੰ ਨਮਾਜ਼ ਪੜ੍ਹ। ਉਸ ਨੂੰ ਧੱਕੇ ਨਾਲ ਮਸੀਤੇ ਲੈ ਗਏ। ਨਵਾਬ ਦੌਲਤ ਖ਼ਾਨ ਵੀ ਉੱਥੇ ਮੌਜੂਦ ਸੀ। ਉਸਨੇ ਨਵਾਬ ਤੇ ਕਾਜ਼ੀ ਕਿਸੇ ਨੂੰ ਵੀ ਸਲਾਮ ਨਾ ਕੀਤਾ। ਨਵਾਬ ਨੇ ਰਿੰਜ ਹੋ ਕੇ ਪੁੱਛਿਆ ਕਿ ਤੂੰ ਸਾਡੀ ਰਸਮੀ ਖ਼ਿਦਮਤ ਲਈ ਸਾਨੂੰ ਸਲਾਮ ਕਿਉਂ ਨਹੀਂ ਕੀਤਾ। ਨਾਨਕ ਨੇ ਕਿਹਾ, ਤਮਾ (ਲਾਲਚ) ਸਲਾਮ ਕਰਾਉਂਦਾ ਹੈ। ਬਿਨਾਂ ਤਮਾ (ਲਾਲਚ) ਵਾਲੇ ਮਨੁੱਖ ਦੀ ਧੌਣ ਸਦਾ ਉੱਚੀ ਰਹਿੰਦੀ ਹੈ। ਮੁਕਦੀ ਗੱਲ ਇਹ ਕਿ ਇਮਾਮ ਦੇ ਪਿੱਛੇ ਸਾਰੇ ਮੁਸਲਮਾਨ ਨਮਾਜ਼ ਲਈ ਉੱਠ ਖਲੋਤੇ। ਨਾਨਕ ਵੀ ਉਨ੍ਹਾਂ ਨਾਲ ਖੜਾ ਹੋ ਗਿਆ। ਮੁਸਲਮਾਨਾਂ ਨੇ ਆਪਣੀ ਰੀਤ ਅਨੁਸਾਰ ਸਿਜਦੇ ਲਈ ਉਠਣਾ ਬੈਠਣਾ ਸ਼ੁਰੂ ਕਰ ਦਿੱਤਾ ਪਰ ਨਾਨਕ ਨਾ ਝੁਕਿਆ।

ਨਮਾਜ਼ ਅਦਾ ਕਰਨ ਮਗਰੋਂ ਉਹ ਨਾਨਕ ਨੂੰ ਬਹੁਤ ਗੁੱਸੇ ਹੋਏ ਕਿ ਉਸ ਨੇ ਨਮਾਜ਼ ਕਿਉਂ ਨਹੀਂ ਪੜ੍ਹੀ। ਉਸ ਨੇ ਕਿਹਾ ਕਿ ਨਵਾਬ ਦਾ ਮਨ ਤਾਂ ਕੰਧਾਰ ਵਿਚ

ਘੋੜੇ ਖ਼ਰੀਦਣ ਨੂੰ ਗਿਆ ਹੋਇਆ ਸੀ ਅਤੇ ਕਾਜ਼ੀ ਨੂੰ ਅੰਤਰ ਆਤਮੇ ਇਹ ਡਰ ਚੰਬੜਿਆ ਹੋਇਆ ਸੀ ਕਿ ਮਤੇ ਉਸ ਦੀ ਘੋੜੀ ਦਾ ਵਛੇਰਾ ਖੂਹ ਵਿਚ ਡਿੱਗ ਪਏ। ਇਸੇ ਤਰ੍ਹਾਂ ਬਾਕੀਆਂ ਦੇ ਮਨ ਵੀ ਆਪਣੇ ਆਪਣੇ ਕੰਮਾਂ ਕਾਰਾਂ ਵਿਚ ਲੱਗੇ ਹੋਏ ਸਨ। ਉਹ ਸੱਚੇ-ਦਿਲੋਂ ਨਮਾਜ਼ ਨਹੀਂ ਸਨ ਪੜ੍ਹ ਰਹੇ। ਮੈਂ ਇਸੇ ਲਈ ਨਮਾਜ਼ ਨਹੀਂ ਪੜ੍ਹੀ। ਇਨ੍ਹਾਂ ਸਾਰਿਆਂ ਨੂੰ ਆਪਣੇ ਆਪਣੇ ਦਿਲਾਂ ਦੀ ਮੈਲ ਦਾ ਪਤਾ ਸੀ। ਇਸ ਲਈ ਉਨ੍ਹਾਂ ਨੇ ਬਾਬਾ ਨਾਨਕ ਨੂੰ ਕੁਝ ਨਾ ਕਿਹਾ। (ਉਨ੍ਹਾਂ ਸਮਝ ਲਿਆ) ਕਿ ਉਹ ਤਾਂ ਰੱਬ ਦਾ ਪਰਮ ਤੇ ਪੂਰਨ ਸੇਵਕ ਹੈ। ਉਸ ਨੂੰ ਜਿੱਥੇ ਉਹ ਜਾਣਾ ਚਾਹੁੰਦਾ ਹੈ ਜਾਣ ਦਿਓ। ਇਸ ਤੋਂ ਬਾਅਦ ਨਾਨਕ ਨੇ (ਦੁਨਿਆਵੀ) ਬੰਧਨਾਂ ਤੋਂ ਮੂੰਹ ਮੋੜ ਕੇ ਫ਼ਕੀਰੀ ਦਾ ਜਾਮਾ ਪਹਿਨਿਆ ਅਤੇ ਯਾਤਰਾ ਦੇ ਕਸ਼ਟ ਝੱਲਣ ਲਈ ਤਿਆਰ ਹੋ ਪਿਆ। ਉਸ ਦੇ ਪਿਤਾ ਨੇ ਮਰਦਾਨੇ ਨੂੰ ਘਲਿਆ ਕਿ ਉਸ ਦੀ ਖ਼ਬਰ-ਸੁਰਤ ਲੈ ਆਏ। ਉਹ ਤਾਂ ਉਸ ਦਾ ਸ਼ਰਧਾਲੂ ਸੀ। ਉਹ ਉਸ ਦੇ ਨਾਲ ਯਾਤਰਾ ਤੇ ਤੁਰ ਪਿਆ। ਮਾਰਫ਼ਤ ਵਿਚ ਨਾਨਕ ਦਾ ਰੁਤਬਾ ਹੋਰ ਵਧਿਆ, ਲੋਕਾਂ ਨੇ ਉਸ ਨੂੰ 'ਨਾਨਕ ਸ਼ਾਹ' ਕਹਿਣਾ ਸ਼ੁਰੂ ਕਰ ਦਿੱਤਾ। ਉਸ ਨੇ ਨਦੀ ਦੇ ਕੰਢੇ ਜੋ ਦਾਤਨ ਗੱਡਿਆ ਸੀ, ਉਸ ਤੋਂ ਬੇਰੀ ਦਾ ਇਕ ਹਰਿਆ ਭਰਿਆ ਤੇ ਤਾਜ਼ਾ ਰੁਖ ਉੱਗਿਆ ਜੋ ਹੁਣ ਤਕ ਕਾਇਮ ਹੈ। ਸਿੱਖ ਤੇ ਸਰਦਾਰ ਇਸ ਦਾ ਫ਼ਲ ਪਵਿੱਤਰ ਸਮਝ ਕੇ ਲੈ ਜਾਂਦੇ ਹਨ।

ਨਾਨਕ ਸ਼ਾਹ ਸਭ ਤੋਂ ਪਹਿਲਾਂ ਐਮਨਾਬਾਦ ਵਿਚ ਲਾਲੋ ਤਰਖਾਣ ਦੇ ਘਰ ਗਿਆ। ਉਹ ਰੱਬ ਦਾ ਬੰਦਾ ਸੀ। ਉਥੋਂ ਦੇ ਹਾਕਿਮ[1] ਨੇ (ਇਲਾਕੇ) ਦੇ ਹਰ ਸ਼ਖ਼ਸ ਨੂੰ ਦਾਅਵਤ ਤੇ ਬੁਲਾਇਆ ਹੋਇਆ ਸੀ ਪਰ ਨਾਨਕ ਇਸ ਦਾਅਵਤ ਤੇ ਨਾ ਗਿਆ। ਉਸ ਨੂੰ ਬਹੁਤ ਹੈਰਾਨੀ ਹੋਈ। ਉਸ ਨੇ ਬਾਬਾ ਨਾਨਕ ਨੂੰ ਦੂਜੀ ਵਾਰੀ ਬੁਲਾਇਆ ਅਤੇ ਪੁੱਛਿਆ, ਸਾਡੇ ਨਾਲ ਖਾਣਾ ਕਿਉਂ ਨਹੀਂ ਖਾਧਾ। ਉਸ ਨੇ ਕਿਹਾ (ਅੱਛਾ) ਖਾਣਾ ਲੈ ਆਓ। ਉਸ ਨੇ ਤਰਖਾਣ ਦੇ ਘਰੋਂ ਵੀ ਭੋਜਨ ਮੰਗਵਾਇਆ। ਦੋਹਾਂ ਨੂੰ ਵੱਖ ਵੱਖ ਹੱਥ ਵਿਚ ਪਕੜ ਕੇ ਮਲਿਆ। ਭਾਗੋ ਦੀ ਰੋਟੀ ਵਿਚੋਂ ਖ਼ੂਨ ਟਪਕਿਆ ਤੇ ਤਰਖਾਣ ਦੇ ਖਾਣੇ ਤੋਂ ਦੁੱਧ ਵਗ ਪਿਆ। ਉਸ ਨੇ ਕਿਹਾ, "ਵੇਖ ਤੇਰੀ ਰੋਟੀ ਹਰਾਮ ਦੀ (ਕਮਾਈ) ਹੈ। ਇਹ ਰੱਬ ਦੇ ਆਸ਼ਕ ਫ਼ਕੀਰਾਂ ਦੇ ਖਾਣ ਯੋਗ ਨਹੀਂ।" ਉਥੋਂ ਨਾਨਕ ਆਪਣੇ ਦੇਸ਼ ਨੂੰ ਪਰਤਿਆ ਅਤੇ ਮਾਤਾ-ਪਿਤਾ ਨੂੰ ਮਿਲ ਕੇ ਉਨ੍ਹਾਂ ਨੂੰ ਪ੍ਰਸੰਨਤਾ ਦਿੱਤੀ। ਫਿਰ ਬੰਗਾਲ ਦੇਸ਼ ਨੂੰ ਚਲਾ ਗਿਆ। ਰਾਹ ਵਿਚ ਜਿੱਥੇ ਵੀ ਖੜਦਾ, ਲੋਕਾਂ ਦੀ ਸੱਚ ਵੱਲ ਅਗਵਾਈ ਕਰਦਾ। ਲੋਕਾਂ ਨੇ ਉਸ ਨੂੰ 'ਗੁਰੂ ਨਾਨਕ ਸ਼ਾਹ' ਕਹਿਣਾ ਸ਼ੁਰੂ ਕਰ ਦਿੱਤਾ। ਹੋਲੀ ਹੋਲੀ ਉਹ ਇਕ ਜੰਗਲ ਵਿਚ ਪੁੱਜਾ। ਦੋ ਤਿੰਨ ਦਿਨ ਤੁਰਦਾ ਰਿਹਾ,

---

1. ਕਿਹਾ ਜਾਂਦਾ ਹੈ ਕਿ ਐਮਨਾਬਾਦ ਦੇ ਹਾਕਿਮ ਦਾ ਨਾਂ ਜ਼ਾਲਮ ਖ਼ਾਨ ਸੀ। ਉਸ ਦੇ ਇਕ ਅਹਿਲਕਾਰ ਦਾ ਨਾਂ ਮਲਿਕ ਭਾਗੋ ਸੀ। ਉਸ ਨੇ ਬ੍ਰਹਮ ਭੋਜ ਕੀਤਾ ਸੀ ਅਤੇ ਉਸ ਅਵਸਰ ਤੇ ਗੁਰੂ ਨਾਨਕ ਨੂੰ ਵੀ ਖਾਣੇ ਤੇ ਬੁਲਾਇਆ ਸੀ।

ਕੋਈ ਵਸੋਂ ਨਾ ਦਿੱਸੀ। ਮਰਦਾਨੇ ਨੂੰ ਭੁੱਖ ਨੇ ਡਾਢਾ ਸਤਾਇਆ। ਗੁਰੂ ਨਾਨਕ ਨੇ ਕਿਹਾ ਕਿ ਉਹ ਅੱਕ ਦੀ ਖਖੜੀ ਖਾ ਲਏ। ਉਹ ਤਾਂ ਨਿਰਾ ਜ਼ਹਿਰ ਸੀ, ਪਰ ਉਸ ਨੇ ਆਪਣੇ ਪੂਰਨ ਮੁਰਸ਼ਦ ਦੀ ਆਗਿਆ ਤੇ ਖਾ ਲਿਆ। ਉਹ ਉਸ ਨੂੰ ਬਹੁਤ ਮਿੱਠਾ ਤੇ ਸੁਆਦੀ ਲੱਗਾ। ਬਾਅਦ ਵਿਚ ਉਹ ਬੰਗਾਲ ਤੇ ਕਾਮਰੂਪ ਦੇਸ਼ ਨੂੰ ਗਿਆ। ਉਥੋਂ ਦੇ ਇਸਤ੍ਰੀ ਪੁਰਸ਼ ਸਭ ਜਾਦੂਗਰ ਸਨ। ਮਰਦਾਨਾ ਸ਼ਹਿਰ ਦੇ ਅੰਦਰ ਚਲਾ ਗਿਆ। ਜਾਦੂਗਰ ਤੀਵੀਆਂ ਨੇ ਉਸ ਤੇ ਜਾਦੂ ਕਰ ਕੇ ਉਸ ਨੂੰ ਭੇਡੂ ਬਣਾ ਦਿੱਤਾ। ਜਦ ਸ਼ਾਮਾਂ ਪਈਆਂ ਤੇ ਮਰਦਾਨਾ ਨਾ ਪਰਤਿਆ ਤਾਂ ਨਾਨਕ ਸ਼ਾਹ ਆਪ ਸ਼ਹਿਰ ਗਿਆ ਤਾਂ ਜੋ ਮਰਦਾਨੇ ਨੂੰ ਰਿਹਾ ਕਰਾਏ। ਉਸ ਨੇ ਸ਼ਹਿਰ ਦੀਆਂ ਤੀਵੀਆਂ ਨੂੰ ਭੇਡਾਂ ਬਣਾ ਦਿੱਤਾ। ਉਨ੍ਹਾਂ ਦੇ ਪਤੀ ਬੜੀ ਨਿਮਰਤਾ ਨਾਲ ਪੈਰੀਂ ਪਏ। ਅੰਤ ਉਸ ਨੇ ਉਨ੍ਹਾਂ ਦਾ ਛੁਟਕਾਰਾ ਕੀਤਾ। ਉਸ ਦੇਸ਼ ਦੇ ਬਹੁਤ ਸਾਰੇ ਲੋਕ ਨਾਨਕ ਸ਼ਾਹ ਦੇ ਸ਼ਰਧਾਲੂ ਬਣ ਗਏ। ਇਸ ਤੋਂ ਪਿੱਛੋਂ ਨਾਨਕ ਸ਼ਾਹ ਸਿੰਘਲਾਦੀਪ ਗਿਆ। ਉਥੋਂ ਦੇ ਰਾਜੇ ਸ਼ਿਵ ਨਾਥ ਨੇ ਉਨਾਂ ਦੀਆਂ ਸਿਫ਼ਤਾਂ ਸੁਣੀਆਂ ਤਾਂ ਉਨ੍ਹਾਂ ਦੇ ਦੀਦਾਰ ਦੀ ਖ਼ਾਹਿਸ਼ ਕੀਤੀ ਅਤੇ ਸ਼ਰਤ ਲਾਈ ਕਿ ਜੇ ਉਸ ਦਾ ਇਹ ਸੁੱਕਾ-ਸੜਿਆ ਬਾਗ਼ ਹਰਿਆ ਭਰਿਆ ਹੋ ਜਾਏ ਤਾਂ ਉਸ ਨੂੰ ਵਿਸ਼ਵਾਸ ਹੋ ਜਾਏਗਾ ਕਿ ਨਾਨਕ ਸ਼ਾਹ ਆਇਆ ਹੈ। ਇੰਜੇ ਹੀ ਹੋਇਆ। ਬਾਬਾ ਨਾਨਕ ਦੇ ਪੈਰਾਂ ਦੀ ਖ਼ੈਰਾਤ ਉਹ ਸੁੱਕਾ ਬਾਗ਼ ਹਰਿਆ ਭਰਿਆ ਹੋ ਗਿਆ। ਰਾਜੇ ਨੂੰ ਇਕ ਸਮਸਿਆ ਦਰ-ਪੇਸ਼ ਸੀ। ਉਸ ਦੀ ਪਤਨੀ ਨੇ ਜਨਮ ਤਾਂ ਧੀ ਨੂੰ ਦਿੱਤਾ ਸੀ ਪਰ ਉਸ ਨੇ ਰਾਜੇ ਨੂੰ ਇਹ ਕਹਿ ਰਖਿਆ ਸੀ ਕਿ ਪੁੱਤਰ ਹੋਇਆ ਹੈ। ਉਹ ਨਾਨਕ ਸ਼ਾਹ ਦੀ ਸੇਵਾ ਵਿਚ ਬੜੀ ਨਿਮਰਤਾ ਨਾਲ ਹਾਜ਼ਿਰ ਹੋਈ ਤੇ ਕਹਿਣ ਲੱਗੀ ਕਿ ਜੇ ਤੁਹਾਡੀ ਮਿਹਰ ਸਦਕਾ ਇਹ ਲੜਕੀ ਪੁੱਤਰ ਬਣ ਜਾਏ ਤਾਂ ਮੈਂ ਰਾਜੇ ਦੇ ਕਹਿਰ ਤੋਂ ਬਚ ਜਾਵਾਂਗੀ। ਉਨ੍ਹਾਂ ਕਿਹਾ,“ਜਾਓ, ਤੁਹਾਡੀ ਮੁਰਾਦ ਪੂਰੀ ਹੋਵੇਗੀ।” ਉਹ ਲੜਕੀ ਪੁੱਤਰ ਬਣ ਗਈ। ਇਹ ਕੌਤਕ ਵੇਖ ਕੇ ਰਾਜਾ ਤਨੋ-ਮਨੋ ਉਨ੍ਹਾਂ ਦਾ ਮੁਰੀਦ ਬਣ ਗਿਆ।

ਦੋ ਵਰ੍ਹਿਆਂ ਪਿੱਛੋਂ ਨਾਨਕ ਸ਼ਾਹ ਉਥੋਂ ਰਵਾਨਾ ਹੋਇਆ ਤੇ ਘੁੰਮਦਾ ਫਿਰਦਾ ਸਮੁੰਦਰ ਰਾਹੀਂ ਮੱਕੇ ਪੁੱਜਾ। ਉਸ ਨੇ ਉੱਥੋਂ ਦੀ ਜ਼ਿਆਰਤ ਕੀਤੀ ਅਤੇ ਉੱਥੋਂ ਦੇ ਵਿਦਵਾਨਾਂ ਨਾਲ ਮਾਰਫ਼ਤ ਦੀਆਂ ਗੱਲਾਂ ਕੀਤੀਆਂ। ਬਾਅਦ ਵਿਚ ਉਹ ਮਦੀਨੇ ਪੁੱਜਾ। ਇਹ ਸਭ ਠੀਕ ਹੈ ਜਾਂ ਗ਼ਲਤ, ਇਹ ਤਾਂ ਕੇਵਲ ਰੱਬ ਜਾਣਦਾ ਹੈ। ਉਸ ਦੇ ਸ਼ਰਧਾਲੂਆਂ ਦਾ ਵਿਸ਼ਵਾਸ ਹੈ ਕਿ ਨਾਨਕ ਸ਼ਾਹ ਹਜ਼ਰਤ ਮੁਹੰਮਦ ਸਾਹਿਬ ਦੇ ਮਕਬਰੇ ਵਲ ਪੈਰ ਕਰ ਕੇ ਸੌਂ ਗਏ। ਇਕ ਮੁਸਲਮਾਨ ਨੇ ਉਨ੍ਹਾਂ ਨੂੰ ਬਹੁਤ ਕੋਸਿਆ ਅਤੇ ਉਨ੍ਹਾਂ ਦੇ ਪੈਰ ਦੂਜੇ ਪਾਸੇ ਕਰ ਦਿੱਤੇ। ਮਕਬਰੇ ਦਾ ਗੁੰਬਦ ਵੀ ਉਸ ਪਾਸੇ ਮੁੜਿਆ। ਕੁਝ ਚਿਰ ਪਿੱਛੋਂ ਜਦ ਉਹ ਫਿਰ ਆਇਆ ਤਾਂ ਉਸ ਨੇ ਵੇਖਿਆ ਕਿ ਉਸ ਦੇ ਪੈਰ ਤਾਂ ਫਿਰ ਮਕਬਰੇ ਵੱਲ ਹਨ। ਉਸ ਨੇ ਫਿਰ (ਪੈਰ) ਮੋੜ ਦਿੱਤੇ। ਮਕਬਰਾ ਵੀ ਉਸੇ ਪਾਸੇ ਮੁੜਿਆ। ਉਥੋਂ

ਦਾ ਪੁਜਾਰੀ ਇਹ ਵੇਖ ਕੇ ਦੰਗ ਰਹਿ ਗਿਆ। ਉਸ ਨੇ ਸਤਿਕਾਰ ਨਾਲ ਉਸ ਅੱਗੇ ਸਿਜਦਾ ਕੀਤਾ। ਉਥੇ ਹੋਰਨਾਂ ਮੁਸਲਮਾਨਾਂ ਤੇ ਵਿਦਵਾਨਾਂ ਨੇ ਹਰ ਧਰਮ ਵਿਚ ਪਰਵਿਰਤ ਮਾਰਫ਼ਤ ਦੀਆਂ ਰਮਜ਼ਾਂ ਬਾਰੇ ਪੁੱਛ-ਗਿੱਛ ਕੀਤੀ। ਬਹਿਸ ਵਿਚ ਨਾਨਕ ਸ਼ਾਹ ਸਾਰਿਆਂ ਤੇ ਛਾ ਗਿਆ।

ਬਾਅਦ ਵਿਚ ਆਪ ਸੁਮੇਰ ਪਰਬਤ ਤੇ ਗਏ। ਉਥੇ ਇਨ੍ਹਾਂ ਦੀ ਗੋਰਖ, ਮਛੰਦਰ, ਅਖ਼ਰਤ, ਖੋਖ, ਦੋਸਤ, ਭੈਰੋ ਅਤੇ ਸੱਜਨ ਵਰਗੇ ਫ਼ਕੀਰਾਂ ਨਾਲ ਭੇਂਟ ਹੋਈ ਜੋ ਸੰਸਾਰ ਦਾ ਤਿਆਗ ਕਰ ਚੁਕੇ ਸਨ। ਉਨ੍ਹਾਂ ਨਾਲ ਗੋਸ਼ਟ ਕਰਨ ਤੋਂ ਬਾਅਦ ਆਪ ਕੈਲਾਸ਼ ਪਰਬਤ ਤੇ ਗਏ ਅਤੇ ਧਰੂ ਸਿਤਾਰੇ ਦੀ ਨੇੜਿਓਂ ਯਾਤਰਾ ਕੀਤੀ। ਉਥੇ ਰਾਜਾ ਜਨਕ ਪਹਾੜ ਵਿਚ ਭਗਤੀ ਕਰ ਰਿਹਾ ਸੀ। ਆਪ ਨੇ ਉਸ ਨਾਲ ਮੁਲਾਕਾਤ ਕੀਤੀ। ਉਥੋਂ ਆਪ (ਸੀਤ ਬੰਦਰਾਮਸ਼ੇਵਰ) ਆਏ ਤੇ ਰੱਬ ਨੂੰ ਮਿੱਤਰ ਸਮਝਣ ਵਾਲੇ ਫ਼ਕੀਰਾਂ ਨੂੰ ਮਿਲੇ। ਉਨ੍ਹਾਂ ਨਾਲ ਮਾਰਫ਼ਤ ਦੀ ਗੱਲ ਬਾਤ ਹੁੰਦੀ ਰਹੀ। ਉਥੋਂ ਸਾਰੇ ਫ਼ਕੀਰ ਅਚਲ ਦੇ ਮੇਲੇ ਤੇ ਪਹੁੰਚੇ। ਅਚਲ ਬਟਾਲਾ ਦੇ ਲਾਗੇ ਕਸਬਾ ਕਲਾਨੋਰ ਵਿਚ ਵਾਕਿਆ ਹੈ। ਇਥੇ ਹਰ ਵਰ੍ਹੇ ਕੱਤਕ ਦੇ ਮਹੀਨੇ ਮੇਲਾ ਲਗਦਾ ਹੈ। (ਬਾਬਾ) ਨਾਨਕ ਨੇ ਇਹ ਪੈਂਡਾ ਇਕ ਦਿਨ ਵਿਚ ਨਬੇੜਿਆ ਅਤੇ (ਰੱਬ ਦੀ) ਹਕੀਕਤ ਬਾਰੇ ਵਿਚਾਰ-ਵਟਾਂਦਰਾ ਕੀਤਾ। ਉਥੋਂ ਆਪ ਪੀਲੀ-ਭੀਤ ਗਏ ਕਿਉਂਕਿ ਉਥੇ ਬੜੇ ਕਰਨੀ ਵਾਲੇ ਫ਼ਕੀਰ ਇਕੱਤਰ ਹੋਏ ਸਨ ਅਤੇ ਮਾਰਫ਼ਤ ਦੀਆਂ ਗੋਸ਼ਟੀਆਂ ਕਰ ਰਹੇ ਸਨ। ਹਰ ਇਕ ਫ਼ਕੀਰ ਆਪਣੀਆਂ ਕਰਾਮਾਤਾਂ ਵਿਖਾ ਰਿਹਾ ਸੀ।....

ਕੁਝ ਫ਼ਕੀਰਾਂ ਨੇ ਪਿਪਲ ਦਾ ਉਹ ਰੁੱਖ ਵਢਣਾ ਚਾਹਿਆ ਜਿਸ ਥੱਲੇ ਬਾਬਾ ਨਾਨਕ ਬੈਠੇ ਹੋਏ ਸਨ। ਨਾਨਕ ਸ਼ਾਹ ਨੇ ਉਸ ਰੁੱਖ ਤੇ ਪੰਜਾ ਰੱਖ ਕੇ ਆਦੇਸ਼ ਦਿੱਤਾ ਕਿ ਉਹ ਰੁੱਖ ਉਥੇ ਹੀ ਰਹੇ। ਇਸ ਲਈ ਰੁੱਖ ਨਾ ਕੱਟਿਆ ਗਿਆ, ਅਤੇ ਉਸੇ ਤਰ੍ਹਾਂ ਕਾਇਮ ਰਿਹਾ। ਉਸ ਦਿਨ ਤੋਂ ਅੱਜ ਤਕ ਉਸ ਰੁੱਖ ਉਤੇ ਉਸ ਸੱਚੇ (ਪਾਤਸ਼ਾਹ) ਦੇ ਪੰਜੇ ਦਾ ਨਿਸ਼ਾਨ ਕਾਇਮ ਹੈ। ਉਹ ਥਾਂ ਨਾਨਕ ਤਪਾ ਦੇ ਨਾਂ ਤੇ ਪ੍ਰਸਿੱਧ ਹੈ। ਅੱਜ ਕਲ ਸ਼ਰਧਾਲੂ ਸਿੱਖ ਉਸ ਦੀ ਯਾਤਰਾ ਲਈ ਜਾਂਦੇ ਹਨ। ਆਪ ਉਥੋਂ ਕੰਧਾਰ ਗਏ ਅਤੇ ਕੁਝ ਵਿਦਵਾਨਾਂ ਨਾਲ ਮਾਰਫ਼ਤ ਬਾਰੇ ਵਿਚਾਰ-ਵਟਾਂਦਰਾ ਕੀਤਾ। ਅਲੀਬੇਗ (ਮੁਗ਼ਲ) ਅਤੇ ਹੋਰ ਹਿੰਦੂ ਆਪ ਦੇ ਸ਼ਰਧਾਲੂ ਬਣ ਗਏ। ਕਹਿੰਦੇ ਹਨ ਕਿ ਉਥੋਂ ਦੇ ਲੋਕ ਅੱਜ ਕਲ ਵੀ ਨਾਨਕ ਸ਼ਾਹ ਦੇ ਨਾਂ ਦੀ ਨਮਾਜ਼ ਭੇਟਾ ਕਰਦੇ ਹਨ। ਇਹ ਭੇਟਾ (ਕੇਵਲ) ਉਦੋਂ ਵੰਡੀ ਜਾਂਦੀ ਹੈ ਜਦ ਨਾਨਕ ਸ਼ਾਹ ਦਾ ਉਸ ਉੱਤੇ ਪੰਜਾ ਲੱਗ ਜਾਏ।

ਇਕ ਦਿਨ ਬਾਬਾ ਨਾਨਕ ਤੇ ਮਰਦਾਨਾ ਕੰਧਾਰ ਦੇ ਇਕ ਸ਼ਹਿਰ ਵਿਚ ਬਾਜ਼ਾਰ ਅੰਦਰ ਖੜੇ ਸਨ। ਇਕ ਸ਼ਖਸ ਨੇ ਆਪ ਤੋਂ ਭਿਖਿਆ ਮੰਗੀ ਤੇ ਕਿਹਾ, "ਮੈਨੂੰ ਰੱਬ ਦੇ ਵਾਸਤੇ ਕੁਝ ਦਾਨ ਦਿਓ ਕਿਉਂਕਿ ਮੈਂ ਬਹੁਤ ਮੁਥਾਜ ਹਾਂ।" ਨਾਨਕ ਸ਼ਾਹ ਨੇ ਕਿਹਾ "ਮੈਨੂੰ ਰੱਬ ਦੇ ਨਾਂ ਤੇ ਵੇਚ ਦੇ ਅਤੇ ਜੋ ਕੁਝ ਤੈਨੂੰ ਪ੍ਰਾਪਤ ਹੋਵੇ, ਉਸ ਨਾਲ ਅਪਣੀ ਲੋੜ

ਪੂਰੀ ਕਰ ਲੈ।" ਉਸ ਨੇ ਨਾਨਕ ਨੂੰ ਬਾਜ਼ਾਰ ਵਿਚ (ਖੜਾ ਕਰ ਕੇ) ਵੇਚ ਕੇ ਢਾਈ ਸੌ ਰੁਪਏ ਵਸੂਲ ਕਰ ਲਏ। ਇਸ ਰਕਮ ਨਾਲ ਉਸ ਨੇ ਆਪਣੀਆਂ ਲੋੜਾਂ ਪੂਰੀਆਂ ਕੀਤੀਆਂ। ਜਿਸ ਸ਼ਖ਼ਸ ਨੇ ਬਾਬਾ ਨਾਨਕ ਨੂੰ ਮੁੱਲ ਲਿਆ ਸੀ, ਉਸ ਨੇ ਉਨ੍ਹਾਂ ਨੂੰ ਭੇਡਾਂ ਚਾਰਨ ਅਤੇ ਲਕੜੀਆਂ ਢੋਣ ਤੇ ਲਾ ਦਿੱਤਾ। ਆਪ ਕੁਝ ਦਿਨ ਇਹ ਧੰਧਾ ਕਰਦੇ ਰਹੇ, ਪਰ ਆਪ ਨੇ ਕੋਈ ਗਿਲਾ ਜਾਂ ਸ਼ਿਕਾਇਤ ਨਾ ਕੀਤੀ। ਇਕ ਰਾਤ ਗੁਰੂ ਨਾਨਕ ਨੇ ਮਾਰਫ਼ਤ ਵਿਚ ਆ ਕੇ ਇਸ ਸੋਜ਼ ਨਾਲ ਗੀਤ ਗਾਏ ਕਿ ਪੱਥਰਾਂ ਦਾ ਦਿਲ ਵੀ ਮੋਮ ਹੋ ਜਾਏ। ਇਹ ਗੀਤ ਸੁਣ ਕੇ ਬਾਬਾ ਨਾਨਕ ਦੇ ਖ਼ਰੀਦਾਰ ਦੇ ਹੋਸ਼ ਟਿਕਾਣੇ ਆ ਗਏ। ਉਸ ਨੂੰ ਬਾਬਾ ਨਾਨਕ ਬਾਰੇ ਹਕੀਕਤ ਦਾ ਗਿਆਨ ਹੋਇਆ ਤਾਂ ਆਪਣੀ ਗੁਸਤਾਖ਼ੀ ਦੀ ਭੁਲ ਬਖ਼ਸ਼ਵਾਈ ਅਤੇ ਨਾਨਕ ਨੂੰ ਆਜ਼ਾਦ ਕਰ ਦਿੱਤਾ।

ਇਸ ਦੇ ਪਿਛੋਂ ਆਪ ਕੁਰੂਕਸ਼ੇਤਰ ਆਏ। ਉਸ ਸਮੇਂ ਉੱਥੇ ਸੁਲਤਾਨ ਇਬਰਾਹੀਮ ਲੋਧੀ ਦਾ ਰਾਜ ਸੀ। ਉਸ ਨੂੰ ਮਾਰਫ਼ਤ ਵਿਚ ਬਾਬਾ ਨਾਨਕ ਦੀ ਪਦਵੀ ਦਾ ਪਤਾ ਲੱਗਾ। ਉਸ ਨੇ (ਬਾਬਾ) ਨਾਨਕ ਨੂੰ ਹਾਜ਼ਰ ਕਰਨ ਦਾ ਹੁਕਮ ਦਿੱਤਾ ਤਾਂ ਜੋ ਉਸ ਤੋਂ ਕਰਾਮਾਤ ਵਿਖਾਉਣ ਦੀ ਮੰਗ ਕਰੇ। (ਬਾਬਾ) ਨਾਨਕ ਬਹੁਤ ਸਾਰੇ ਫ਼ਕੀਰਾਂ ਦੇ ਨਾਲ ਉਥੇ ਗਿਆ। ਬਾਦਸ਼ਾਹ ਕਰਾਮਾਤ ਵੇਖਣੀ ਚਾਹੁੰਦਾ ਸੀ। ਉਸ ਨੇ ਹਰ ਇਕ ਫ਼ਕੀਰ ਦੇ ਸਾਮ੍ਹਣੇ ਇਕ ਇਕ ਮਣ ਕਣਕ ਦੇ ਢੇਰ ਲਾ ਦਿੱਤੇ ਅਤੇ ਆਟਾ ਪੀਸਣ ਦਾ ਹੁਕਮ ਦਿੱਤਾ। ਬਾਕੀ ਦੇ ਫ਼ਕੀਰਾਂ ਨੇ ਤਾਂ ਹੱਥਾਂ ਨਾਲ ਆਟਾ ਪੀਸਣਾ ਸ਼ੁਰੂ ਕਰ ਦਿੱਤਾ ਪਰ (ਬਾਬਾ) ਨਾਨਕ ਦੀ ਚੱਕੀ ਆਪਣੇ ਆਪ ਘੁੰਮ ਰਹੀ ਸੀ। ਇੰਨੇ ਨੂੰ ਬਾਦਸ਼ਾਹ ਦੀ ਸਵਾਰੀ ਵਾਲਾ ਵਿਸ਼ੇਸ਼ ਹਾਥੀ ਮਰ ਗਿਆ। ਉਸ ਹਾਥੀ ਦਾ ਮਹਾਵਤ ਗੁਰੂ ਨਾਨਕ ਦਾ ਸ਼ਰਧਾਲੂ ਸੀ। ਉਸ ਨੇ ਬਾਬਾ ਨਾਨਕ ਪਾਸ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੇਰੀ ਰੋਜ਼ੀ ਮਾਰੀ ਜਾਏਗੀ। ਬਾਬਾ ਜੀ ਨੇ ਉਸ ਉਤੇ ਤਰਸ ਖਾਧਾ ਅਤੇ ਹਾਥੀ ਨੂੰ ਜਿਵਾ ਦਿੱਤਾ। ਬਾਦਸ਼ਾਹ ਨੇ ਨਾਨਕ ਸ਼ਾਹ ਨੂੰ ਕਿਹਾ ਕਿ ਇਸ ਨੂੰ ਫਿਰ ਮਾਰ ਦਿਓ। ਆਪ ਨੇ ਫ਼ੁਰਮਾਇਆ ਕਿ ਰੱਬ ਦੇ ਪਿਆਰੇ ਰੱਬ ਦੇ ਕੰਮ ਨੂੰ ਬਦਲ ਦੇਂਦੇ ਹਨ ਪਰ ਰੱਬ ਆਪਣੇ ਪ੍ਰੇਮੀਆਂ ਦੇ ਕੀਤੇ ਹੋਏ ਕੰਮ ਨੂੰ ਕਦੇ ਨਹੀਂ ਬਦਲਦਾ। ਬਾਦਸ਼ਾਹ ਉਨ੍ਹਾਂ ਦਾ ਸ਼ਰਧਾਲੂ ਬਣ ਗਿਆ। ਬਾਦਸ਼ਾਹ ਨੇ ਕਿਹਾ, "ਜਾਓ, ਤੁਹਾਨੂੰ ਖੁਲ੍ਹੀ ਛੁੱਟੀ ਹੈ, ਜਿਥੇ ਜਾਣਾ ਚਾਹੁੰਦੇ ਹੋ ਚਲੇ ਜਾਓ।" ਬਾਬਾ ਜੀ ਨੇ ਕਿਹਾ ਕਿ "ਤੂੰ ਸਾਨੂੰ ਦੁਖੀ ਕੀਤਾ ਹੈ, ਹੁਣ ਤੇਰੀ ਜੜ੍ਹ ਪੁੱਟੀ ਜਾਏਗੀ।" ਸੱਤ ਮਹੀਨਿਆਂ ਮਗਰੋਂ ਬਾਬਰ ਬਾਦਸ਼ਾਹ ਹਿੰਦ ਆਇਆ। ਪਾਣੀਪਤ ਦੇ ਅਸਥਾਨ ਤੇ ਸੁਲਤਾਨ ਇਬਰਾਹੀਮ ਤੇ ਬਾਬਰ ਸ਼ਾਹ ਵਿਚਕਾਰ ਲੜਾਈ ਹੋਈ।[1] ਸੁਲਤਾਨ ਇਬਰਾਹੀਮ ਮਾਰਿਆ ਗਿਆ ਅਤੇ ਬਾਬਰ ਨੂੰ ਵਿਜੈ ਪ੍ਰਾਪਤ ਹੋਈ। ਉਹ ਦਿੱਲੀ ਦੇ ਤਖ਼ਤ ਦਾ ਮਾਲਿਕ ਬਣਿਆ। ਸਿੱਖ ਸੰਪ੍ਰਦਾਇ ਵਿਚ ਇਹ ਗੱਲ ਆਮ

---

1. ਇਹ ਲੜਾਈ 1526 ਈ. ਵਿਚ ਪਾਣੀਪਤ ਦੇ ਸਥਾਨ ਤੇ ਲੜੀ ਗਈ।

ਪ੍ਰਚਲਿਤ ਹੈ ਕਿ ਬਾਬਰ ਨੇ ਬਾਬਾ ਨਾਨਕ ਦੀ ਸੇਵਾ ਕੀਤੀ ਅਤੇ ਬਾਬਾ (ਜੀ) ਨੇ ਉਸ ਲਈ ਨੇਕ ਦੁਆ ਮੰਗੀ ਕਿ ਅਸਾਂ ਉਸ ਨੂੰ ਪੰਦਰਾਂ ਪੁਸ਼ਤਾਂ ਲਈ ਹਿੰਦ ਦਾ ਰਾਜ ਬਖ਼ਸ਼ਿਆ ਹੈ। ਸਾਡੀ ਸੰਤਾਨ ਵਿਚੋਂ ਵੀ ਦਸ ਬਹੁਤ ਕਰਨੀ ਵਾਲੇ ਵਿਅਕਤੀ ਹੋਣਗੇ। ਅਸਾਂ ਇਹ ਬਾਦਸ਼ਾਹਤ ਦੁਆ ਮੰਗ ਕੇ ਉਸ ਨੂੰ ਦਿੱਤੀ ਹੈ।. . .

ਇਸ ਦੇ ਫਲਸਰੂਪ ਬਾਬਰ ਬਾਦਸ਼ਾਹ ਉੱਤੇ ਬਾਬਾ ਨਾਨਕ ਦੀ ਮਿਹਰ ਹੋਈ ਅਤੇ ਉਸ ਨੂੰ ਬਾਦਸ਼ਾਹੀ ਪ੍ਰਾਪਤ ਹੋਈ। ਉਹ ਨਾਨਕ ਸ਼ਾਹ ਦਾ ਬਹੁਤ ਸਤਿਕਾਰ ਕਰਦਾ ਸੀ। ਗੁਰੂ ਨਾਨਕ ਦੀ ਆਯੂ ਸੱਤਰ ਵਰ੍ਹੇ ਪੰਜ ਮਹੀਨੇ ਸੱਤ ਦਿਨਾਂ ਦੀ ਸੀ। ਇਸ ਦੌਰਾਨ ਵਿਚ ਆਪ ਨੇ ਇਸ ਸ੍ਰਿਸ਼ਟੀ ਦੇ ਚਾਰੇ ਕੋਨਿਆਂ ਦੀ ਸੈਰ ਕੀਤੀ। ਉਨ੍ਹਾਂ ਨੇ ਆਪਣੀ ਉਮਰ ਦਾ ਵਧੇਰਾ ਹਿੱਸਾ ਉਦਾਸੀਆਂ ਵਿਚ ਬਿਤਾਇਆ। ਸਾਰੀ ਧਰਤੀ ਤੇ ਆਪ ਦੀ ਬਾਣੀ ਦਾ ਬਹੁਤ ਪ੍ਰਚਾਰ ਹੋਇਆ। ਆਪ ਜੀ ਦੀ ਸੱਚ ਦੀ ਪਰਖ ਕਰਨ ਵਾਲੀ ਬਾਣੀ ਨੇ ਦੇਸ਼ਾਂ ਦੇਸ਼ਾਂਤਰਾਂ ਵਿਚ ਉਤਸ਼ਾਹ ਪੈਦਾ ਕੀਤਾ। ਆਪ ਦੀ ਸ਼ੇਖ ਫ਼ਰੀਦ ਸ਼ਕਰ-ਗੰਜ ਵਰਗੇ ਖ਼ੁਦਾ-ਰਸੀਦਾ ਬਜ਼ੁਰਗ ਤੇ ਸ਼ਾਹ ਅਬਦੁਲ ਰਹਿਮਾਨ ਵਰਗੇ ਮਹਾਨ ਆਰਿਫ਼ ਨਾਲ ਮਿਤ੍ਰਤਾ ਸੀ। ਆਪ ਸਦਾ ਉਨ੍ਹਾਂ ਲੋਕਾਂ ਦੀ ਸੰਗਤ ਕਰਦੇ ਜਿਨ੍ਹਾਂ ਨੂੰ ਹਕੀਕਤ ਦਾ ਗਿਆਨ ਪ੍ਰਾਪਤ ਹੁੰਦਾ ਸੀ। ਆਪ ਦੀ ਬਾਣੀ ਦੇ ਇਕ ਇਕ ਸ਼ਿਅਰ ਨਾਲ ਹਕੀਕੀ ਰਮਜ਼ਾਂ ਦਾ ਪ੍ਰਗਟਾਵਾ ਹੁੰਦਾ। ਆਪ ਨੂੰ ਆਪਣੇ ਨਿਜੀ ਆਦਰ-ਮਾਨ ਦੀ ਕੋਈ ਭੁੱਖ ਨਹੀਂ ਸੀ। ਆਪ ਹਿੰਦੂਆਂ ਤੇ ਮੁਸਲਮਾਨਾਂ ਨਾਲ ਇਕੋ ਜਿਹਾ ਘੁਲ ਮਿਲ ਗਏ। ਆਪ ਦੇ ਦੁਆਲੇ ਵਿਰੋਧੀ ਟੱਕਰਾਂ ਦੀ ਭਰਮਾਰ ਸੀ ਪਰ ਆਪ ਲੜਾਈ ਤੇ ਸੁਲਾਹ ਦੀਆਂ ਲੋੜਾਂ ਤੋਂ ਬੇਨਿਆਜ਼ ਸਨ। ਸੰਸਾਰ ਯਾਤਰਾ ਮਗਰੋਂ ਆਪ ਨੇ ਰਾਵੀ ਦਰਿਆ ਦੇ ਕੰਢੇ ਰਹਿਣਾ ਸ਼ੁਰੂ ਕੀਤਾ। ਅੱਜ ਕੱਲ ਆਪ ਦਾ (ਉਹ) ਨਿਵਾਸ-ਅਸਥਾਨ ਡੇਹਰਾ (ਬਾਬਾ) ਨਾਨਕ ਦੇ ਨਾਂ ਨਾਲ ਪ੍ਰਸਿੱਧ ਹੈ। ਆਪ ਰੱਬ ਨੂੰ ਆਪਣਾ ਗੁਰੂ ਮੰਨਦੇ ਅਤੇ ਆਪਣੇ ਮੁਖਾਰ-ਬੰਦ ਤੋਂ ਮਾਰਫ਼ਤ ਦੀਆਂ ਅਨੇਕਾਂ ਰਮਜ਼ਾਂ ਨੂੰ ਬਿਆਨ ਕਰਦੇ। ਆਪ ਦਾ ਵਿਸ਼ੇਸ਼ ਸੇਵਕ 'ਲਹਿਣਾ' ਨਾਂ ਦਾ ਇਕ ਖਤਰੀ ਸੀ ਜਿਸ ਨੂੰ ਆਪ ਨਾਲ ਸੱਚਾ ਤੇ ਸੁੱਚਾ ਪਿਆਰ ਸੀ। ਉਸ ਦੀ ਸੇਵਾ ਨੂੰ ਪ੍ਰਸ਼ੰਸਾ ਦੀਆਂ ਨਜ਼ਰਾਂ ਨਾਲ ਵੇਖਦੇ ਹੋਏ ਆਪ ਨੇ ਉਸ ਨੂੰ 'ਅੰਗਦ' ਦਾ ਖ਼ਿਤਾਬ ਦੇ ਕੇ ਨਿਵਾਜਿਆ। ਮਾਰਫ਼ਤ ਅਤੇ ਸੱਚਾਈ ਦੀਆਂ ਸਾਰੀਆਂ ਮਿਹਰਾਂ ਉਸ ਨੂੰ ਦੇਂਦੇ ਹੋਏ ਆਪ ਨੇ ਉਸ ਨੂੰ ਉੱਤਰਾਧਿਕਾਰੀ ਨਿਯੁਕਤ ਕਰ ਦਿੱਤਾ। ਇਹ ਸੁਣ ਕੇ ਆਪ ਦੀ ਪਤਨੀ ਆਪਣੇ ਪੁੱਤਰਾਂ ਸ੍ਰੀ ਚੰਦ ਤੇ ਲਖਮੀ ਚੰਦ, ਨੂੰ ਨਾਲ ਲੈ ਕੇ ਆਪ ਦੇ ਪਾਸ ਆਈ ਅਤੇ ਕਹਿਣ ਲਗੀ ਕਿ ਪਿਤਾ ਦੀ ਮੀਰਾਸ ਤਾਂ ਸੇਵਕਾਂ ਨੂੰ ਮਿਲ ਗਈ, ਇਨ੍ਹਾਂ ਬਾਲਕਾਂ ਦਾ ਕੀ ਬਣੇਗਾ ? ਆਪ ਨੇ ਫ਼ੁਰਮਾਇਆ ਕਿ ਹੱਕ ਹੱਕਦਾਰ ਨੂੰ ਮਿਲਣਾ ਚਾਹੀਦਾ ਹੈ :

ਸੇਵਾ ਰਾਹੀਂ ਮਾਲਿਕ ਦੀ ਉੱਚੀ ਪਦਵੀ ਮਿਲਦੀ ਹੈ।
ਹੰਕਾਰ ਪੁਰਸ਼ ਨੂੰ ਇਸ ਤੋਂ ਵਾਂਜਾ ਕਰ ਦੇਂਦਾ ਹੈ।

ਪਰ ਉਨ੍ਹਾਂ ਨੂੰ ਵੀ ਕਿਸੇ ਚੀਜ਼ ਦੀ ਬੁਝ ਨਹੀਂ ਰਹੇਗੀ।

ਉਹ ਰੱਬ ਜੋ ਆਕਾਸ਼ ਤੋਂ ਵਰਖਾ ਕਰ ਸਕਦਾ ਹੈ,
ਉਹ ਮਿਹਰਾਂ ਦੀ ਝੜੀ ਵੀ ਲਾ ਸਕਦਾ ਹੈ।

ਇਕ ਵਾਰੀ ਦੀ ਗੱਲ ਹੈ ਕਿ ਬਾਬਾ ਨਾਨਕ ਸ਼ਾਹ ਇਕ ਪਿੰਡ ਦੇ ਨੇੜੇ ਠਹਿਰੇ ਹੋਏ ਸਨ। ਬੂੜ੍ਹਾ ਨਾਂ ਦਾ ਇਕ ਜੱਟ ਬਾਲਕ ਅਥਾਹ ਸ਼ਰਧਾ ਤੇ ਸੱਚੇ ਪ੍ਰੇਮ ਨਾਲ ਬਾਬਾ ਨਾਨਕ ਦੀ ਸੇਵਾ ਵਿਚ ਹਾਜ਼ਿਰ ਹੋਇਆ। ਉਸ ਪਾਸ ਜੋ ਭੋਜਨ ਸੀ, ਉਹ ਉਸ ਨੇ ਗੁਰੂ ਜੀ ਨੂੰ ਅਰਪਨ ਕਰ ਦਿੱਤਾ ਅਤੇ ਉਨ੍ਹਾਂ ਦੀ ਸੇਵਾ ਕਰਨ ਲੱਗਾ। ਉਸ ਦੇ ਮਿੱਠੇ ਬਚਨਾਂ ਤੇ ਨੇਕ ਅਮਲਾਂ ਤੋਂ ਆਪ ਇੰਨੇ ਪ੍ਰਭਾਵਿਤ ਹੋਏ ਕਿ ਆਪ ਨੇ ਉਸ ਨੂੰ 'ਭਾਈ ਬੁੱਢਾ' ਦਾ ਖ਼ਿਤਾਬ ਦੇ ਕੇ ਨਿਵਾਜਿਆ ਅਤੇ ਉਸ ਨੂੰ ਸੇਵਕ ਦੀ ਪਦਵੀ ਤੋਂ ਚੁਕ ਕੇ ਮਾਲਿਕ ਬਣਾ ਦਿੱਤਾ। ਹਰ ਗੱਲ ਵਿਚ ਆਪ ਭਾਈ ਬੁੱਢੇ ਦਾ ਸਤਿਕਾਰ ਕਰਦੇ ਅਤੇ ਉਸ ਉੱਤੇ ਮਿਹਰਵਾਨ ਹੋ ਕੇ ਉਸਨੂੰ ਅਸੀਸਾਂ ਦੇਂਦੇ। (ਆਪ ਨੇ ਉਸ ਨੂੰ ਵਰ ਦਿੱਤਾ) ਕਿ ਸਾਡਾ ਉੱਤਰਾਧਿਕਾਰੀ ਉਸ ਦੀ ਸਲਾਹ ਨਾਲ ਗੁਰ-ਗੱਦੀ ਤੇ ਬਿਰਾਜਮਾਨ ਹੋਵੇਗਾ। ਉਸ ਦਾ ਨਿਵਾਸ-ਅਸਥਾਨ ਰਾਮਦਾਸ ਪਿੰਡ ਵਿਚ ਹੈ। ਇਨ੍ਹਾਂ ਵਾਕਿਆਤ ਮਗਰੋਂ ਬਾਬਾ ਨਾਨਕ 1596 ਬਿਕ੍ਰਮੀ ਅਸੂ ਸੁਦੀ ਦਸਵੀਂ ਨੂੰ ਅਕਾਲ-ਚਲਾਣਾ ਕਰ ਗਏ।[1] ਉਨ੍ਹਾਂ ਦੇ ਪੁੱਤਰ ਸ੍ਰੀ ਚੰਦ ਦੀ ਤਾਂ ਰੱਬ ਨਾਲ ਲਿਵ ਜੁੜੀ ਰਹਿੰਦੀ। ਪਿੰਡੇ ਤੇ ਸੁਆਹ ਮਲ ਕੇ ਉਹ ਉਦਾਸੀਆਂ ਵਾਂਗ ਰਹਿੰਦਾ ਅਤੇ ਕੇਸਰੀ ਰੰਗ ਦੇ ਕਪੜੇ ਪਹਿਨਦਾ। ਉਸ ਦੀ ਸੰਤਾਨ ਨੇ ਵੀ ਉਹੋ ਰਾਹ ਅਪਣਾਇਆ। ਇਹ ਉਦਾਸੀ ਸਾਧੂਆਂ ਦੇ ਆਗੂ ਹਨ। ਉਦਾਸੀ ਸੰਪ੍ਰਦਾਇ ਦਾ ਇਨ੍ਹਾਂ ਤੋਂ ਹੀ ਆਰੰਭ ਹੋਇਆ।

ਲਖਮੀ ਚੰਦ ਚਿੱਟ-ਪੋਸ਼ੀਆ ਸੀ। ਉਸ ਨੂੰ ਸ਼ਿਕਾਰ ਖੇਡਣ ਦਾ ਬਹੁਤ ਸ਼ੌਕ ਸੀ। ਇਕ ਦਿਨ ਉਸ ਦੇ ਭਰਾਵਾਂ ਨੇ ਉਸ ਨੂੰ ਕਿਹਾ ਕਿ ਤੂੰ ਆਪਣੇ ਲਈ ਇੰਨੇ ਦੁਖ ਸਹੇੜ ਰਿਹਾ ਹੈਂ, ਤੇਰਾ ਛੁਟਕਾਰਾ ਕਿਵੇਂ ਹੋਵੇਗਾ ? ਅੰਤ ਵੇਲੇ ਤੈਨੂੰ ਇਨ੍ਹਾਂ ਗੱਲਾਂ ਦਾ ਲੇਖਾ ਦੇਣਾ ਪਏਗਾ। ਉਸ ਨੇ ਉੱਤਰ ਦਿੱਤਾ ਕਿ ਮੈਂ ਇਹ ਲੇਖਾ ਸਾਫ਼ ਕਰਨ ਲਈ ਹੁਣੇ ਹੀ ਭਗਵਾਨ ਕੋਲ ਜਾਂਦਾ ਹਾਂ। ਕਿਹਾ ਜਾਂਦਾ ਹੈ ਕਿ ਉਹ ਤੁਰੰਤ ਘੋੜੇ ਤੇ ਸਵਾਰ ਹੋਇਆ। ਹੱਥ ਵਿਚ ਨੇਜ਼ਾ ਫੜ ਕੇ ਟੁਰ ਪਿਆ ਅਤੇ (ਇਉਂ) ਲੋਪ ਹੋ ਗਿਆ ਕਿ ਇਸ ਪਿਛੋਂ ਕਿਸੇ ਨੂੰ ਉਸ ਦਾ ਕੋਈ ਥਹੁ ਪਤਾ ਨਾ ਮਿਲ ਸਕਿਆ।

ਰੱਬ ਦੇ ਪ੍ਰੇਮੀ ਉਸ ਦੀ ਭਾਲ ਵਿਚ ਬੇ-ਸੁਰਤ ਹੋਏ ਫਿਰਦੇ ਹਨ।
(ਉਨ੍ਹਾਂ ਨੂੰ ਇਹ ਨਹੀਂ ਪਤਾ) ਕਿ ਜਿਸ ਨੂੰ ਉਸ ਦਾ ਗਿਆਨ
ਹੋ ਜਾਂਦਾ ਹੈ ਫਿਰ ਉਸ ਦਾ ਥਹੁ-ਟਿਕਾਣਾ ਨਹੀਂ ਮਿਲਦਾ।

(ਬਾਬਾ) ਨਾਨਕ ਦੀ ਸੰਤਾਨ 'ਬੇਦੀ' ਅਖਵਾਂਦੀ ਹੈ।

---

1. ਸਤੰਬਰ, 1539 ਈ.

ਨਾਨਕ ਸ਼ਾਹ ਦੀਆਂ ਮਿਹਰ ਭਰੀਆਂ ਨਜ਼ਰਾਂ ਨੇ ਅਨੇਕਾਂ ਸੇਵਕਾਂ ਨੂੰ ਨਿਹਾਲ ਕੀਤਾ, ਪਰ ਇਨ੍ਹਾਂ ਵਿਚੋਂ ਅੰਗਦ ਨੂੰ ਇਹ ਵਿਸ਼ੇਸ਼ਤਾ ਪ੍ਰਾਪਤ ਹੋਈ ਕਿ ਉਹ ਹਕੀਕਤ ਤੇ ਸੱਚਾਈ ਦੀਆਂ ਸਾਰੀਆਂ ਰਮਜ਼ਾਂ ਜਾਣੇ ਅਤੇ ਧਰਮ ਦੀਆਂ ਨੀਹਾਂ ਨੂੰ ਪੱਕਿਆਂ ਕਰੇ। ਅੰਗਦ (ਬਾਬਾ ਨਾਨਕ) ਦਾ ਵਿਸ਼ੇਸ਼ ਪ੍ਰੇਮੀ ਸੀ। ਉਸ ਦੀ ਕਹਾਣੀ ਇਸ ਪ੍ਰਕਾਰ ਹੈ :

ਲਹਿਣਾ ਨਾਮੀ ਖਤਰੀ ਉਸ ਸਮੇਂ ਬਾਬਾ ਜੀ ਦਾ ਸਭ ਤੋਂ ਵੱਡਾ ਸ਼ਰਧਾਲੂ ਸੀ। ਉਹ ਸੱਚੇ ਪ੍ਰੇਮ ਅਤੇ ਅਥਾਹ ਸ਼ਰਧਾ ਨਾਲ ਬਾਬਾ ਜੀ ਦੀ ਸੇਵਾ ਵਿਚ ਹਾਜ਼ਿਰ ਹੋਇਆ। ਉਸ ਨੇ ਬੇਨਤੀ ਕੀਤੀ ਕਿ ਮੈਨੂੰ ਸੱਚੇ ਸੇਵਕਾਂ ਤੇ ਖਰੇ ਸ਼ਰਧਾਲੂਆਂ ਵਿਚ ਸ਼ਾਮਿਲ ਕਰ ਲਓ ਅਤੇ ਸੇਵਾ ਦਾ ਮੌਕਾ ਦਿਓ। ਇਕ ਵਾਰੀ ਇਉਂ ਹੋਇਆ ਕਿ ਮੀਂਹ ਪੈ ਰਿਹਾ ਸੀ ਅਤੇ ਬਾਬਾ ਜੀ ਆਪਣੇ ਖੇਤ ਵਿਚ ਸਨ। ਉਨ੍ਹਾਂ ਨੇ (ਲਹਿਣੇ) ਨੂੰ ਕਿਹਾ ਕਿ ਘਾਹ ਦੀ ਪੰਡ ਮੇਰੇ ਘਰ ਲੈ ਜਾਓ। ਲਹਿਣਾ ਤਾਂ ਉਨ੍ਹਾਂ ਉਤੇ ਮੋਹਿਤ ਹੋ ਚੁਕਾ ਸੀ। ਉਹ ਤਾਂ ਬਾਬਾ ਜੀ ਦੀ ਸੇਵਾ ਦੇ ਮੁਕਾਬਲੇ ਤੇ ਸ਼ਾਹੀ ਠਾਠ ਬਾਠ ਨੂੰ ਵੀ ਹੇਚ ਸਮਝਦਾ ਸੀ। ਉਸ ਨੂੰ ਇਸ ਵਿਚ ਕੋਈ ਹੇਠੀ ਨਾ ਦਿਸੀ। ਬਿਨਾਂ ਝਿਝਕ, ਚਿੱਕੜ ਨਾਲ ਭਰੀ ਘਾਹ ਦੀ ਪੰਡ ਉਹ ਸਿਰ ਤੇ ਚੁੱਕ ਕੇ ਗੁਰੂ ਸਾਹਿਬ ਦੇ ਘਰ ਲੈ ਗਿਆ। ਇਉਂ ਗੁਰੂ ਜੀ ਜੋ ਆਗਿਆ ਦੇਂਦੇ ਉਹ ਉਸ ਦੀ ਪਾਲਣਾ ਵਿਚ ਨਾ ਕੇਵਲ ਇਸ ਜਹਾਨ ਦੀ ਖ਼ੁਸ਼ੀ ਪ੍ਰਾਪਤ ਕਰਦਾ, ਸਗੋਂ ਦੂਜੇ ਜਹਾਨ ਲਈ ਵੀ ਨੇਕ ਸਰਮਾਇਆ ਇਕੱਠਾ ਕਰਦਾ।

ਇਕ ਦਿਨ ਬਾਬਾ ਨਾਨਕ ਨੇ ਆਪਣੇ ਪੁੱਤਰਾਂ, ਸ੍ਰੀ ਚੰਦ ਤੇ ਲਖਮੀ ਚੰਦ, ਨੂੰ ਪਰਖਣਾ ਚਾਹਿਆ। ਉਨ੍ਹਾਂ ਨੇ ਕਿਹਾ ਕਿ ਉਹ ਪਲਾਸ ਦੇ ਇਸ ਰੁਖ ਤੋਂ ਖਜੂਰ ਤੋੜਨ ਅਤੇ ਬੈਂਤ ਦੇ ਰੁੱਖ ਦਾ ਫਲ ਖਾਣ। ਇਹ ਸੰਭਵ ਨਹੀਂ ਸੀ। ਉਨ੍ਹਾਂ ਨੂੰ ਇਹ ਗੱਲ ਸਮਝ ਵੀ ਨਾ ਆ ਸਕੀ, (ਪਰ) ਲਹਿਣਾ ਤੁਰਤ ਆਗਿਆ ਅਨੁਸਾਰ ਉਠਿਆ ਅਤੇ ਉਸੇ ਰੁੱਖ ਤੋਂ ਝੋਲੀ ਭਰ ਕੇ ਖਜੂਰਾਂ ਲੈ ਆਇਆ। ਇਹ ਇਕ ਅਨਹੋਣੀ ਗੱਲ ਸੀ ਪਰ ਉਸ ਸੱਚੇ ਤੇ ਹਕੀਕੀ ਮੁਰਸ਼ਿਦ ਦੀ ਮਿਹਰ ਨੇ ਇਸ ਨੂੰ ਸੱਚ ਕਰ ਵਿਖਾਇਆ।

ਜਦ ਬਾਬਾ ਜੀ ਦਾ ਅੰਤਮ ਸਮਾਂ ਨੇੜੇ ਪੁੱਜਾ ਤਾਂ ਆਪ ਨੇ ਪੁੱਤਰਾਂ ਨੂੰ ਆਪਣੇ ਪਾਸ ਬੁਲਾਇਆ, ਪਰ ਉਹ ਨਾ ਆਏ। ਲਹਿਣਾ ਉਥੇ ਮੌਜੂਦ ਸੀ। ਉਸ ਨੇ ਹੱਥ ਜੋੜ ਕੇ ਬੇਨਤੀ ਕੀਤੀ ਕਿ ਮੈਨੂੰ ਸੇਵਾ ਬਖਸ਼ੋ, ਮੈਂ ਸੇਵਾ ਲਈ ਹਾਜ਼ਿਰ ਹਾਂ। ਉਸ ਨੇ ਸਭ ਤੋਂ ਵਧੇਰੇ ਸੇਵਾ ਕੀਤੀ ਸੀ ਅਤੇ ਉਹ ਗੁਰੂ ਜੀ ਦਾ ਸਭ ਤੋਂ ਵੱਡਾ ਸ਼ਰਧਾਲੂ ਸੀ। ਗੁਰੂ ਜੀ ਨੇ ਉਸ ਤੋਂ ਪੁਛਿਆ, "ਤੇਰਾ ਨਾਂ ਕੀ ਹੈ ?" ਉਸ ਨੇ ਕਿਹਾ, "ਮੇਰਾ ਨਾਂ ਲਹਿਣਾ ਹੈ"। ਆਪ ਨੇ ਕਿਹਾ ਕਿ ਹਿੰਦੀ ਭਾਸ਼ਾ ਵਿਚ 'ਲਹਿਣਾ' ਦਾ ਭਾਵ ਹੈ ਲੈਣਾ। ਬਾਬਾ ਜੀ ਨੇ (ਫਿਰ) ਕਿਹਾ,"ਤੁਸੀਂ ਲੈਣ ਵਾਲੇ ਤੇ ਮੈਂ ਦੇਣ ਵਾਲਾ।" ਵਾਹਿਗੁਰੂ ਨੇ ਮੇਰੇ ਉਪਰ ਜੋ ਮਿਹਰਾਂ

---

1. *"ਜਨਮ ਪਤ੍ਰੀ ਬਾਬੇ ਨਾਨਕ ਜੀ ਕੀ"*, ਸੰਪਾਦਿਤ ਡਾ. ਪਿਆਰਾ ਸਿੰਘ, ਦੇ ਪੰ. xxxvi ਉਤੇ ਲਿਖਿਆ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ ਨੂੰ ਦੋ ਚੀਜ਼ਾਂ ਦਿੱਤੀਆਂ : 'ਆਪਣੀ ਅਜ਼ਮਤਿ' ਅਤੇ '*ਸ਼ਬਦ ਕੀ ਸੁਰਤਿ*'।

ਕੀਤੀਆਂ ਹਨ ਮੈਂ ਤੁਹਾਨੂੰ ਬਖ਼ਸ਼ਦਾ ਹਾਂ। ਫਿਰ ਇਹ ਕਿਹਾ:

ਮੈਂ ਆਪਣੀ ਸੰਪੱਤੀ[1] ਤੁਹਾਨੂੰ ਬਖ਼ਸ਼ਦਾ ਹਾਂ। ਪੰਜ ਪਤਾਸੇ ਤੇ ਨਾਰੀਅਲ ਉਸ ਅੱਗੇ ਭੇਟਾ ਰਖਕੇ ਆਪ ਨੇ ਉਸ ਨੂੰ ਮੱਥਾ ਟੇਕਿਆ। (ਫਿਰ) ਗਲਵਕੜੀ ਵਿਚ ਲਿਆ ਅਤੇ ਹੱਥ ਮਿਲਾਏ। 'ਪ੍ਰਾਣ ਸੰਗਲੀ' ਨਾਂ ਦੀ ਪੋਥੀ, ਮਾਲਾ, ਟੋਪੀ ਤੇ ਸਜਰਾ ਵੀ ਉਸ ਨੂੰ ਬਖ਼ਸ਼ ਦਿੱਤਾ। ਉਸ ਦਿਨ ਤੋਂ ਉਸ ਨੂੰ ਅੰਗਦ ਆਖਿਆ ਜਾਣ ਲੱਗਾ, ਜਿਸ ਦਾ ਭਾਵ ਹੈ ਗੁਰੂ ਨਾਨਕ ਦੇ ਅੰਗ ਤੋਂ ਉਤਪੰਨ ਹੋਇਆ।

(ਖ਼ੁਸ਼ਵਕਤ ਰਾਇ, "*ਤਵਾਰੀਖ਼-ਏ-ਸਿੱਖਾਂ*")

7

# ਹੱਥ ਕਾਰ ਵਲ, ਦਿਲ ਯਾਰ ਵਲ

## ਬਿਸਮਿੱਲਾ ਅਲਰਹਮਾਨ ਅਲਰਹੀਮ

*[ਸ਼ੁਰੂ ਕਰਦਾ ਹਾਂ ਖ਼ੁਦਾ ਦੇ ਨਾਂ ਤੇ ਜੋ ਬੜਾ ਦਿਆਲੂ ਹੈ)*

ਇਹ ਨਾਚੀਜ਼ ਖ਼ੁਦਾ ਦੀਆਂ ਸਿਫ਼ਤਾਂ ਬਿਆਨ ਕਰਨ ਮਗਰੋਂ ਇਉਂ ਲਿਖਦਾ ਹੈ ਕਿ ਜਦ ਅੰਗ੍ਰੇਜ਼ਾਂ ਦੀ ਮਹਾਨ ਜਾਤੀ ਨੇ ਆਪਣੇ ਚੰਗੇ ਭਾਗਾਂ ਦੀ ਸਹਾਇਤਾ ਅਤੇ ਦੂਰ-ਰਸ ਸਿਆਣਪ ਸਦਕਾ ਹਿੰਦੁਸਤਾਨ ਉੱਤੇ ਬਿਨਾ ਕਿਸੇ ਕਠਿਨਾਈ ਦੇ ਅਧਿਕਾਰ ਜਮਾ ਲਿਆ ਤਾਂ ਉਨ੍ਹਾਂ ਨੇ ਆਪਣੀਆਂ ਬਹੁ-ਪੱਖੀ ਦਿਲਚਸਪੀਆਂ ਕਾਰਣ ਹਿੰਦੁਸਤਾਨ ਨਾਲ ਸਬੰਧਤ ਹਰ ਚੀਜ਼ ਦੇ ਆਰੰਭ ਬਾਰੇ ਪੜਤਾਲ ਕਰਨੀ ਚਾਹੀ। ਉਨ੍ਹਾਂ ਵਲੋਂ ਅਨੇਕਾਂ ਪ੍ਰਕਾਰ ਦੀਆਂ ਹਿੰਦੀ ਪੁਸਤਕਾਂ ਦਾ ਅੰਗ੍ਰੇਜ਼ੀ ਅਨੁਵਾਦ ਉਨ੍ਹਾਂ ਦੇ ਬਹੁ-ਪੱਖੇ ਰੁਝੇਵਿਆਂ ਦਾ ਸਬੂਤ ਹੈ। ਅੱਜ ਕੱਲ ਇਸ ਮਹਾਨ ਮੰਡਲੀ ਨੇ ਸ਼ਾਹਜਹਾਨਾਬਾਦ ਉੱਤੇ ਅਧਿਕਾਰ ਜਮਾ ਲਿਆ ਹੈ ਤੇ ਪਰਜਾ ਨੂੰ ਆਪਣੀ ਸ਼ਰਨ ਵਿਚ ਲੈ ਕੇ ਉਨ੍ਹਾਂ ਨੂੰ ਅਮਨ ਤੇ ਸ਼ਾਂਤੀ ਬਖ਼ਸ਼ੀ ਹੈ। ਇਨ੍ਹਾਂ ਦੇ ਦਿਲਾਂ ਵਿਚ ਸਿੱਖਾਂ ਦੇ ਆਰੰਭ ਅਤੇ ਇਨ੍ਹਾਂ ਦੇ ਬਜ਼ੁਰਗਾਂ ਦਾ ਹਾਲ ਜਾਣਨ ਦੀ ਇੱਛਾ ਹੈ। ਇਸ ਨਾਚੀਜ਼ (ਬਖ਼ਤਮਲ) ਨੂੰ ਵੀ ਇਸ ਆਸ ਤੇ ਕਿ ਅੱਜ ਕੱਲ ਕਦਰ ਉਸ ਦੀ ਹੁੰਦੀ ਹੈ ਜੇ ਕੋਈ ਗੁਲਦਸਤੇ ਵਾਂਗ (ਪੁਸਤਕ) ਲਿਖੇ। ਇਸ ਲਈ ਮੈਨੂੰ ਵੀ ਕੁਝ ਲਿਖਣ ਦਾ ਵਿਚਾਰ ਫੁਰਿਆ ਤਾਂ ਜੋ (ਅੰਗ੍ਰੇਜ਼) ਮੇਰੇ ਸਿਰ ਤੇ ਵੀ ਮਿਹਰਾਂ ਭਰਿਆ ਹੱਥ ਰਖਣ।

ਇਸੇ ਕਾਰਣ ਮੈਂ ਇਸ ਸੰਪ੍ਰਦਾਇ ਅਤੇ ਇਨ੍ਹਾਂ ਦੇ ਪ੍ਰਸ਼ੰਸਾ-ਪੂਰਵਕ ਬਜ਼ੁਰਗਾਂ ਦੇ ਹਾਲਾਤ ਲਿਖ ਦਿੱਤੇ ਹਨ। ਅੰਗ੍ਰੇਜ਼ ਵਿਦਵਾਨ ਕਰਾਮਾਤਾਂ ਤੇ ਅਣਹੋਣੀਆਂ ਗੱਲਾਂ ਵਿਚ ਵਿਸ਼ਵਾਸ ਨਹੀਂ ਰਖਦੇ। ਉਹ ਕੇਵਲ ਹਾਲਾਤ ਜਾਨਣ ਦੇ ਚਾਹਵਾਨ ਹਨ। ਇਸ ਲਈ ਮੈਂ ਕੇਵਲ ਹਾਲਾਤ ਹੀ ਲਿਖੇ ਹਨ। ਜਿਹੜੀਆਂ ਕਰਾਮਾਤਾਂ ਲਿਖੀਆਂ ਗਈਆਂ ਹਨ ਉਹ ਇਸ ਲਈ ਕਿ ਉਨ੍ਹਾਂ ਦਾ ਵਰਣਨ ਆਵੱਸ਼ਕ ਸੀ। ਅੰਗ੍ਰੇਜ਼ ਸਖੀ ਤੇ ਦਾਨੀ ਪੁਰਸ਼ ਹਨ ਅਤੇ ਆਪਣੀ ਲੋੜ ਨੂੰ ਵੀ ਪ੍ਰਤੀਤ ਕਰਦੇ ਹਨ। ਮੈਂ ਇਹ ਸੋਚ ਵੀ ਨਹੀਂ ਸਕਦਾ ਕਿ ਮੈਂ ਉਨ੍ਹਾਂ (ਅੰਗ੍ਰੇਜ਼ਾਂ) ਦੀ ਸੇਵਾ ਕਰਾਂ ਤੇ ਉਹ ਮੈਨੂੰ ਇਸ ਸੇਵਾ ਬਦਲੇ ਅਜੇਹਾ ਫਲ ਨਾ ਦੇਣ ਜੋ ਮੇਰੀ ਸਾਰੀ ਉਮਰ ਲਈ ਕਾਫ਼ੀ ਨਾ ਹੋਵੇ। ਉਹ ਕਦੇ ਵੀ ਮੇਰੀ ਹੇਠੀ ਨਹੀਂ ਕਰ ਸਕਦੇ। ਉਹ ਬਹੁਤ ਬੇਨਿਆਜ਼ ਹਨ। ਦੁਨਿਆਵੀ ਲਾਭ

ਭਾਵੇਂ ਸਥਿਰ ਨਹੀਂ ਰਹਿੰਦੇ, ਫਿਰ ਭੀ, ਮੈਨੂੰ ਉਨ੍ਹਾਂ ਤੋਂ ਬੜੇ ਲਾਭਾਂ ਦੀ ਆਸ ਹੈ। ਈਸ਼ਵਰ ਜੋ ਸਾਡੀ ਉਪਜੀਵਕਾ ਦਾ ਇਕੋ ਇਕ ਸੋਮਾ ਹੈ, ਆਪਣੀ ਉਪਾਸਨਾ ਦਾ ਬਦਲਾ ਦੇਂਦਾ ਹੈ। ਕਿਸੇ ਦੀ ਅੱਖ ਵਿਚ ਲੂਣ ਧੂੜਨ ਦਾ ਕੰਮ ਮੈਨੂੰ ਚੰਗਾ ਨਹੀਂ ਲਗਦਾ ਅਤੇ ਮੈਂ ਹੋਸ਼ ਅਤੇ ਸਿਆਣਪ ਨਾਲ ਸਬਰ ਕਰ ਲਿਆ ਹੈ। ਵੱਡੀ ਸ਼ਾਨ ਵਾਲੇ ਮਹਾਨ ਵਿਦਵਾਨ, ਸੁਚੱਜੇ ਲਿਖਾਰੀ ਤੇ ਦਾਨੀ ਸਰਦਾਰ, ਮਿਸਟਰ ਜਾਨ ਮੈਲਕਮ ਸਾਹਿਬ ਨੇ ਜਿਸ ਵਿਚ ਦਾਨ-ਪੁੰਨ ਕੁੱਟ ਕੁੱਟ ਕੇ ਭਰਿਆ ਹੋਇਆ ਹੈ, ਮੈਥੋਂ ਇਸ ਕੰਮ ਦੀ ਇੱਛਾ ਪ੍ਰਗਟ ਕੀਤੀ। ਮੈਂ ਇਸ ਨੂੰ ਆਪਣੇ ਚੰਗੇ ਭਾਗ ਸਮਝਿਆ ਅਤੇ ਇਹ ਨਿੱਕਾ ਜਿਹਾ ਤੁਹਫ਼ਾ ਪੇਸ਼ ਕਰ ਦਿੱਤਾ। ਮੈਲਕਮ ਸਾਹਿਬ ਤਲਵਾਰ ਤੇ ਕ਼ਲਮ ਦੋਨਾਂ ਦੇ ਧਨੀ, ਗੁਣਵਾਨਾਂ ਦੇ ਨੇਤਾ ਅਤੇ ਯੋਧਿਆਂ ਦੇ ਆਗੂ ਹਨ। ਈਸ਼ਵਰ ਕਰੇ ਮੈਲਕਮ ਸਾਹਿਬ ਦੀ ਛਾਇਆ ਸਦਾ (ਸਾਡੇ ਸਿਰ ਤੇ) ਬਣੀ ਰਹੇ ਅਤੇ ਉਸ ਦੇ ਰੁਤਬੇ ਤੇ ਸਤਿਕਾਰ ਵਿਚ ਵਾਧਾ ਹੁੰਦਾ ਰਹੇ।

> *ਮੈਨੂੰ ਆਸ ਹੈ ਕਿ ਮੇਰੀਆਂ ਗ਼ਲਤੀਆਂ ਮੁਆਫ਼ ਕਰ*
> *ਦਿੱਤੀਆਂ ਜਾਣਗੀਆਂ। ਜੇ ਮੇਰੇ ਇਸ ਤੁਹਫੇ ਨੂੰ*
> *ਸ੍ਵੀਕਾਰ ਕੀਤਾ ਜਾਏ ਤਾਂ ਮੈਂ ਇਸ ਨੂੰ ਆਪਣੇ*
> *ਧੰਨ ਭਾਗ ਸਮਝਾਂਗਾ।*

ਬਾਬਰ ਬਾਦਸ਼ਾਹ ਦੇ ਸਮੇਂ ਕਾਲੂ ਨਾਂ ਦਾ ਇਕ ਬੇਦੀ ਖਤਰੀ ਤਲਵੰਡੀ ਵਿਚ ਰਹਿੰਦਾ ਸੀ। ਤਲਵੰਡੀ ਲਾਹੌਰ ਦੇ ਤਅਲੁਕੇ ਵਿਚ ਰਾਇ ਭੋਇ ਦੇ ਪਰਗਣੇ ਦੇ ਲਾਗੇ ਵਾਕਿਆ ਇਕ ਪਿੰਡ ਹੈ। ਬੇਦੀ ਇਕ ਗੋਤ ਦਾ ਨਾਂ ਹੈ। ਕਾਲੂ ਦੇ ਘਰ ਇਕ ਪੁੱਤਰ ਤੇ ਧੀ ਨੇ ਜਨਮ ਲਿਆ। ਪੁੱਤਰ ਦਾ ਨਾਂ ਨਾਨਕ ਤੇ ਧੀ ਦਾ ਨਾਂ ਨਾਨਕੀ ਰਖਿਆ ਗਿਆ। ਨਾਨਕੀ ਦਾ ਵਿਆਹ ਜੈ ਰਾਮ ਨਾਲ ਹੋਇਆ। ਉਹ ਸੁਲਤਾਨਪੁਰ ਦੇ ਇਕ ਨਜ਼ਦੀਕੀ ਸਰਦਾਰ ਦੌਲਤ ਖ਼ਾਨ ਲੋਧੀ ਦੇ ਮੋਦੀ ਖ਼ਾਨੇ ਵਿਚ ਕੰਮ ਕਰਦਾ ਸੀ। 'ਮੋਦੀ' ਉਸ ਨੂੰ ਕਹਿੰਦੇ ਹਨ ਜੋ ਅਨਾਜ ਤੇ ਦਾਲਾਂ ਆਦਿ ਦਾ ਪ੍ਰਬੰਧ ਕਰੇ। ਨਾਨਕ ਜਦ ਜਵਾਨ ਹੋਇਆ ਤਾਂ ਉਸ ਦੇ ਪਿਤਾ ਨੇ ਉਸ ਦਾ ਵਿਆਹ ਇਕ ਮਹਾਨ ਤੇ ਸਤਿਕਾਰੇ ਘਰਾਣੇ ਦੀ ਲੜਕੀ ਨਾਲ ਕਰ ਦਿੱਤਾ।[1]

ਨਾਨਕ ਦੇ ਘਰ ਦੋ ਪੁੱਤਰ ਹੋਏ। ਇਕ ਦਾ ਨਾਂ ਸ੍ਰੀ ਚੰਦ ਤੇ ਦੂਜੇ ਦਾ ਨਾਂ ਲੱਖਮੀ ਦਾਸ ਰਖਿਆ ਗਿਆ। ਸ੍ਰੀ ਚੰਦ ਰੀਤਾਂ-ਰਿਵਾਜਾਂ ਦੀਆਂ ਬੰਦਿਸ਼ਾਂ ਤੋਂ ਮੁਕਤ ਸੀ, ਪਰ

---

1. ਗੁਰੂ ਨਾਨਕ ਦੇਵ ਜੀ ਦਾ ਵਿਆਹ ਬਟਾਲੇ ਦੇ ਵਾਸੀ ਭਾਈ ਮੂਲਾ ਦੀ ਸਪੁਤਰੀ ਬੀਬੀ ਸੁਲੱਖਣੀ ਨਾਲ ਹੋਇਆ। ਇਹ ਜ਼ਾਤ ਦੇ ਚੋਣੇ ਖੱਤਰੀ ਸਨ। ਵਿਆਹ ਵੇਲੇ ਗੁਰੂ ਸਾਹਿਬ ਦੀ ਆਯੂ, ਕੀ ਸੀ ਇਸ ਬਾਰੇ ਜਨਮਸਾਖੀਆਂ ਵਿਚ ਬੜਾ ਮਤਭੇਦ ਹੈ। ਪੁਰਾਤਨ ਜਨਮ ਸਾਖੀ ਨੇ ਗੁਰੂ ਸਾਹਿਬ ਦਾ ਵਿਆਹ ਵਰ੍ਹਿਆਂ ਵਿਚ ਹੋਇਆ ਦਸਿਆ ਹੈ, ਭਾਈ ਮਨੀ ਸਿੰਘ ਅਨੁਸਾਰ ਵਿਆਹ 14 ਵਰ੍ਹਿਆਂ ਵਿਚ ਹੋਇਆ, ਪ੍ਰੋ. ਸਤਬੀਰ ਸਿੰਘ 15 ਵਰ੍ਹੇ ਲਿਖਦੇ ਹਨ ਅਤੇ ਤੇਜਾ ਸਿੰਘਾ, ਗੰਡਾ ਸਿੰਘ 18 ਵਰ੍ਹੇ।

ਲੱਖਮੀ ਚੰਦ ਦੁਨੀਆਦਾਰ ਸੀ। ਸ੍ਰੀ ਚੰਦ ਤੋਂ ਉਦਾਸੀ ਸੰਪ੍ਰਦਾਇ ਦਾ ਆਰੰਭ ਹੋਇਆ। ਲਖਮੀ ਦਾਸ ਦੀ ਸੰਤਾਨ ਨੂੰ 'ਨਾਨਕ ਪੋਤਰਾ' ਕਹਿਣ ਲਗੇ। 'ਪੋਤਰਾ' ਸੰਤਾਨ ਨੂੰ ਕਹਿੰਦੇ ਹਨ। ਬਚਪਨ ਤੋਂ ਹੀ ਰੱਬ ਦੀ ਭਗਤੀ ਦਾ ਸ਼ੌਕ ਨਾਨਕ ਦੇ ਦਿਲ ਵਿਚ ਸਮਾਇਆ ਹੋਇਆ ਸੀ ਪਰ ਉਹ ਮੂੰਹੋਂ (ਇਸ ਬਾਰੇ) ਕੁਝ ਨਹੀਂ ਸੀ ਕਹਿੰਦੇ ਅਤੇ ਇਸ ਪੱਠੀ ਦੁਨੀਆਂ ਵਿਚ ਹੀ ਰਹਿੰਦੇ ਸਨ। ਉਨ੍ਹਾਂ ਦੇ ਪਿਤਾ ਕਾਲੂ ਨੂੰ ਇਸ ਗੱਲ ਦਾ ਬਹੁਤ ਖੇਦ ਸੀ ਕਿ ਉਸ ਦਾ ਪੁੱਤਰ ਕੋਈ (ਵਿਸ਼ੇਸ਼) ਕੰਮ-ਧੰਦਾ ਨਹੀਂ ਕਰਦਾ, ਪਰ ਨਾਨਕ ਉਤੇ ਉਸ ਦਾ ਕੋਈ ਅਸਰ ਨ ਹੋਇਆ ਅਤੇ ਉਹ ਉਸੇ ਤਰ੍ਹਾਂ ਆਜ਼ਾਦਾਨਾ ਜੀਵਨ ਬਤੀਤ ਕਰਦਾ ਰਿਹਾ। ਕਹਿੰਦੇ ਹਨ ਕਿ ਇਕ ਦਿਨ ਨਾਨਕ ਖੇਤੀ ਦੀ ਦੇਖ ਭਾਲ ਕਰ ਰਿਹਾ ਸੀ। ਦੁਪਹਿਰ ਦਾ ਭੋਜਨ ਖਾ ਕੇ ਉਹ ਇਕ ਰੁੱਖ ਦੀ ਛਾਵੇਂ ਲੇਟਿਆ ਤੇ ਸੌਂ ਗਿਆ। ਸੂਰਜ ਜਦ ਪੱਛਮ ਵਲ ਢਲ ਗਿਆ ਤਾਂ ਉਸ ਦੀ ਧੁੱਪ ਨਾਨਕ ਦੇ ਸਿਰ ਤੇ ਪੈਣ ਲੱਗੀ। ਧਰਤੀ ਤੋਂ ਇਕ ਕਾਲੇ ਨਾਗ ਨੇ ਬਾਹਰ ਨਿਕਲ ਕੇ ਉਸ ਦੇ ਸਿਰ ਤੇ ਛੱਜਲੀ ਫੈਲਾਈ ਤੇ ਧੁੱਪ ਨੂੰ ਰੋਕ ਦਿੱਤਾ ਤਾਂ ਕਿ ਨਾਨਕ ਧੁੱਪ ਦੀ ਤਪਸ਼ ਤੋਂ ਵਿਆਕੁਲ ਨਾ ਹੋ ਉਠੇ। ਐਨ ਇਸੀ ਸਮੇਂ ਉਸ ਥਾਂ ਦਾ ਹਾਕਿਮ ਰਾਇ ਬੁਲਾਰ[1] ਸ਼ਿਕਾਰ ਤੋਂ ਪਰਤਦਿਆਂ ਕਲਮੁਕੱਲਾ ਉਥੋਂ ਲੰਘਿਆ ਅਤੇ ਨਾਨਕ ਦੇ ਨੇੜੇ ਪੁੱਜਾ। ਇਹ ਕੌਤਕ ਵੇਖ ਕੇ ਉਸ ਨੂੰ ਨਾਨਕ ਦੀ ਮਹਾਨਤਾ ਦਾ ਅਨੁਮਾਨ ਹੋਇਆ ਅਤੇ (ਫਿਰ) ਉਹ ਘਰ ਨੂੰ ਪਰਤਿਆ। ਨਾਨਕ ਵੀ ਜਾਗਿਆ ਤਾਂ ਆਪਣੇ ਰਾਹੇ ਤੁਰ ਪਿਆ। ਕੁਝ ਸਮਾਂ ਇਸੇ ਤਰ੍ਹਾਂ ਬੀਤ ਗਿਆ।

ਉਸ ਦੇ ਪਿਤਾ ਨੇ ਉਸ ਨੂੰ ਕਿਹਾ ਕਿ ਉਹ ਰੁਪਏ ਲੈ ਕੇ ਫਲਾਣੇ ਪਿੰਡ ਤੋਂ ਲੂਣ ਖ਼ਰੀਦੇ ਤੇ ਦੂਸਰੇ ਪਿੰਡ ਵਿਚ ਵੇਚ ਆਏ ਤਾਂ ਜੋ ਉਸ ਨੂੰ ਮੁਨਾਫ਼ੇ ਦੀ ਚੇਟਕ ਲੱਗੇ ਅਤੇ ਉਹ ਵਿਹਲਾ ਫਿਰਨਾ ਬੰਦ ਕਰ ਦੇਵੇ। ਨਾਨਕ ਨੇ ਪਿਤਾ ਦੀ ਆਗਿਆ ਸਿਰ-ਮੱਥੇ ਕਰ ਕੇ ਮੰਨੀ। ਉਸ ਦੇ ਪਿਤਾ ਨੇ ਬਾਲਾ ਨਾਂ ਦੇ ਇਕ ਸੰਧੂ ਜੱਟ ਨੂੰ ਉਸ ਦੇ ਨਾਲ ਭੇਜਿਆ ਤਾਂ ਕਿ ਨਾਨਕ ਉਰ੍ਹਾਂ-ਪਰ੍ਹਾਂ ਨਾ ਹੋ ਜਾਏ। ਨਾਨਕ ਉਸ ਪਿੰਡ ਵਲ ਤੁਰਿਆ ਜਿੱਥੋਂ ਉਸ ਨੇ ਲੂਣ ਮੁੱਲ ਲੈਣਾ ਸੀ। ਬਾਲਾ ਉਸ ਦੇ ਨਾਲ ਸੀ। ਤੁਰਦੇ ਤੁਰਦੇ ਉਹ ਇਕ ਤਲਾ ਦੇ ਕੰਢੇ ਤੇ ਪੁੱਜੇ। ਉਨ੍ਹਾਂ ਨੇ ਦੁਨਿਆਵੀ ਬੰਦਿਸ਼ਾਂ ਤੋਂ ਮੁਕਤ ਫ਼ਕੀਰਾਂ ਦੀ ਇਕ ਮੰਡਲੀ ਵੇਖੀ। ਨਾਨਕ ਉਸ ਮੰਡਲੀ ਤੋਂ ਉਨ੍ਹਾਂ ਦਾ ਹਾਲ-ਚਾਲ ਪੁੱਛਣ ਲਈ ਉਨ੍ਹਾਂ ਪਾਸ ਗਿਆ। ਉਨ੍ਹਾਂ ਫ਼ਕੀਰਾਂ ਨੇ ਅਤਿ ਗ਼ਰੀਬ ਹੋਣ ਕਾਰਣ ਤਿੰਨ ਚਾਰ ਦਿਨਾਂ ਤੋਂ ਕੁਝ ਨਹੀਂ ਸੀ ਖਾਧਾ, ਪਰ ਫਿਰ ਵੀ ਰੱਬ ਦੀ ਰਜ਼ਾ ਵਿਚ ਰਾਜ਼ੀ ਸਨ ਅਤੇ ਉਸ ਦਾ ਸ਼ੁਕਰ ਕਰਦੇ ਸਨ। ਨਾਨਕ ਨੇ ਆਪਣੇ ਸੇਵਾਦਾਰ (ਬਾਲਾ) ਨੂੰ ਕਿਹਾ ਕਿ ਮੇਰੇ ਪਿਤਾ ਨੇ ਲੂਣ ਤੋਂ ਮੁਨਾਫ਼ਾ ਖੱਟਣ ਲਈ ਮੈਨੂੰ ਭੇਜਿਆ ਹੈ। ਦੁਨਿਆਵੀ ਲਾਭ ਤਾਂ

---

1. ਇਹ ਰਾਇ ਭੋਇ ਦਾ ਪੁੱਤਰ ਸੀ

ਛਿੰਨ-ਭੰਗਰ ਤੇ ਆਰਜ਼ੀ ਹਨ। ਮੈਂ ਚਾਹੁੰਦਾ ਹਾਂ ਕਿ ਰੁਪਏ ਇਨ੍ਹਾਂ ਫ਼ਕੀਰਾਂ ਨੂੰ ਦੇ ਦੇਵਾਂ ਤਾਂ ਜੋ ਆਪਣੇ ਲਈ ਸਦੀਵੀ ਲਾਭਾਂ ਦਾ ਜ਼ਖੀਰਾ ਇਕੱਠਾ ਕਰ ਲਵਾਂ। ਉਸ ਦੇ ਸੇਵਾਦਾਰ ਨੇ ਕਿਹਾ ਕਿ ਨੇਕੀ ਦੇ ਇਸ ਕੰਮ ਵਿਚ ਢਿੱਲ ਨਹੀਂ ਕਰਨੀ ਚਾਹੀਦੀ। ਨਾਨਕ ਨੇ ਉਸੇ ਵੇਲੇ ਰੁਪਏ ਫ਼ਕੀਰਾਂ ਨੂੰ ਭੇਟਾ ਕਰ ਦਿੱਤੇ ਅਤੇ ਆਪ ਦੂਰ ਪਰ੍ਹਾਂ ਜਾ ਬੈਠਾ। ਉਨ੍ਹਾਂ ਫ਼ਕੀਰਾਂ ਵਿਚ ਤਿੰਨ ਅਬਦਾਲ (ਮੁਸਲਮਾਨ ਫ਼ਕੀਰਾਂ ਦੀ ਇਕ ਸ਼੍ਰੇਣੀ) ਸਨ। ਉਹ ਪਿੰਡ ਤੋਂ ਖਾਣ ਪੀਣ ਦੀਆਂ ਚੀਜ਼ਾਂ ਲੈ ਆਏ, ਖਾਣਾ ਪਕਾ ਕੇ ਸਾਰਿਆਂ ਨੇ ਰਲ ਮਿਲ ਕੇ ਖਾਧਾ। ਨਾਨਕ ਨੇ ਉਹ ਰਾਤ ਵਾਹਿਗੁਰੂ ਦੀ ਯਾਦ ਵਿਚ ਬਿਤਾਈ। ਪਹੁ ਫੁਟਦਿਆਂ ਹੀ ਉਹ ਘਰ ਨੂੰ ਪਰਤਿਆ। ਪਿਤਾ ਨੇ ਪੁਛਿਆ, "ਕਿੰਨਾ ਮੁਨਾਫ਼ਾ ਹੋਇਆ ਹੈ।" ਨਾਨਕ ਨੇ ਉੱਤਰ ਦਿੱਤਾ ਕਿ ਮੈਂ ਫ਼ਕੀਰਾਂ ਦੀ ਸੇਵਾ ਕਰ ਕੇ ਤੁਹਾਡੇ ਲਈ ਆਖ਼ਰਤ ਦਾ ਲਾਭ ਖੱਟਿਆ ਹੈ। ਉਸ ਦਾ ਪਿਤਾ ਬਹੁਤ ਦੁਖੀ ਹੋਇਆ। ਉਸ ਨੇ ਨਾਨਕ ਨੂੰ ਝਿੜਕਾਂ ਦਿੱਤੀਆਂ ਅਤੇ ਕੌੜੇ ਬੋਲ ਬੋਲੇ। ਨਾਨਕੀ ਨੇ ਭਰਾ ਦੀ ਸਿਫ਼ਾਰਸ਼ ਕੀਤੀ, ਪਰ ਉਸ ਦੇ ਪਿਤਾ ਨੇ ਉਸ ਦੀ ਗੱਲ ਵੀ ਨਾ ਮੰਨੀ। ਉਸ ਵੇਲੇ ਰਾਇ ਬੁਲਾਰ ਉਸੇ ਪਾਸਿਓਂ ਲੰਘ ਰਿਹਾ ਸੀ ਜਿਥੇ ਨਾਨਕ ਨੂੰ ਕੁੱਟ ਪੈ ਰਹੀ ਸੀ। ਉਸ ਨੇ ਲੋਕਾਂ ਤੋਂ ਰੌਲੇ-ਰੱਪੇ ਦਾ ਕਾਰਣ ਪੁਛਿਆ। ਲੋਕਾਂ ਨੇ ਉਸ ਨੂੰ ਸਾਰੀ ਵਾਰਤਾ ਇੰਨ ਬਿੰਨ ਸੁਣਾ ਦਿੱਤੀ। ਰਾਇ (ਬੁਲਾਰ) ਨਾਨਕ ਦੀ ਮਹਾਨਤਾ ਤੋਂ ਜਾਣੂ ਸੀ। ਘੋੜੇ ਤੋਂ ਉਤਰ ਕੇ ਉਹ ਉਨ੍ਹਾਂ ਦੇ ਘਰ ਗਿਆ ਅਤੇ ਕਾਲੂ ਨੂੰ ਮਨ੍ਹਾਂ ਕੀਤਾ ਕਿ ਉਹ ਨਾਨਕ ਨੂੰ ਨ ਝਿੜਕੇ ਅਤੇ ਨਾਨਕ ਦੇ ਪੈਰਾਂ ਤੇ ਮੱਥਾ ਟੇਕ ਕੇ ਵਾਪਸ ਚਲਾ ਗਿਆ। ਨਾਨਕ ਲਈ ਰਾਇ ਬੁਲਾਰ ਦੀ ਇਸ ਸ਼ਰਧਾ ਕਾਰਣ ਨਾਨਕ ਦੀ ਫ਼ਕੀਰਾਨਾ ਸੁਤੰਤ੍ਰਤਾ ਦੀ ਸ਼ੁਹਰਤ ਬਹੁਤ ਫੈਲੀ। ਉਸ ਦਾ ਪਿਤਾ ਹੁਣ ਪੁੱਤਰ ਨੂੰ ਝਿੜਕ ਤਾਂ ਨਾ ਸਕਿਆ, ਪਰ ਉਹ ਦਿਲੋਂ ਚਾਹੁੰਦਾ ਸੀ ਕਿ ਉਹ ਇਸ ਅਵਾਰਗੀ ਤੋਂ ਬਾਜ਼ ਆ ਜਾਏ। ਇਕ ਦਿਨ ਉਸ ਨੇ ਆਪਣੇ ਜਵਾਈ ਜੈ ਰਾਮ ਨੂੰ ਕਿਹਾ ਕਿ ਉਹ ਉਸ ਦੇ ਪੁੱਤਰ ਨੂੰ ਆਪਣੇ ਨਾਲ ਲੈ ਜਾਏ ਅਤੇ ਉਸ ਨੂੰ ਕੁਝ ਸਿਖਾਏ। ਉਹ ਉਸ ਦਾ ਬੜਾ ਰਿਣੀ ਤੇ ਧੰਨਵਾਦੀ ਹੋਵੇਗਾ।

ਜੈ ਰਾਮ ਨੇ ਇਹ ਸੁਝਾਉ ਪ੍ਰਵਾਨ ਕਰਦੇ ਹੋਏ ਨਾਨਕ ਨੂੰ ਬੜੇ ਆਦਰ-ਸਤਿਕਾਰ ਨਾਲ ਦੁਕਾਨ ਤੇ ਬਿਠਾ ਦਿੱਤਾ। ਨਾਨਕ ਵਿਚਾਰੇ ਦਾ ਦਿਲ ਤਾਂ ਆਪਣੇ ਯਾਰ (ਵਾਹਿਗੁਰੂ) ਵਲ ਸੀ, ਪਰ ਹੱਥ ਕਾਰ ਵਲ ਸਨ। ਇਕ ਦਿਨ ਤੜਕੇ ਉਹ ਦੁਕਾਨ ਤੇ ਬੈਠਾ ਹੋਇਆ ਸੀ ਕਿ ਇਕ ਬੇਨਿਆਜ਼ ਫ਼ਕੀਰ ਉਸ ਦੇ ਪਾਸ ਆਇਆ ਤੇ ਕਹਿਣ ਲਗਾ, "ਤੂੰ ਕਿਸ ਕਾਰੇ ਲੱਗਾ ਹੋਇਆ ਹੈਂ ? ਮੈਂ ਤਾਂ ਤੈਨੂੰ ਇਕ ਦਿਨ ਅਧਿਆਤਮਕ ਰਾਜ ਪ੍ਰਦਾਨ ਕਰ ਚੁਕਾ ਹਾਂ।" ਨਾਨਕ ਨੇ ਜਿਵੇਂ ਸਿਰ ਉਤਾਂਹ ਚੁਕਿਆ, ਮਾਰਫ਼ਤ ਦੇ ਡੂੰਘੇ ਵਹਿਣਾਂ ਵਿਚ ਵਹਿ ਤੁਰਿਆ। ਉਸ ਉੱਤੇ ਅਜ਼ਲੀ ਮਸਤੀ ਛਾ ਗਈ। ਉਹ ਜਦ ਇਸ ਮਸਤੀ ਤੋਂ ਹੋਸ਼ ਵਿਚ ਆਇਆ ਤਾਂ ਦੌਲਤਖ਼ਾਨ ਦੇ ਮੋਦੀਖ਼ਾਨੇ ਦਾ ਸਾਰਾ ਸਮਾਨ ਭੁੱਖਿਆਂ ਨੰਗਿਆਂ ਦੀ ਭੇਟਾ ਕਰ ਕੇ ਨਾਅਰੇ ਮਾਰਦਾ ਸ਼ਹਿਰੋਂ ਬਾਹਰ ਨਿਕਲ ਗਿਆ। ਵੇਈਂ ਨਦੀ ਵਿਚ ਡੁਬਕੀ ਲਾ ਕੇ ਤਿੰਨ ਦਿਨ ਉਹ ਬਾਹਰ ਨਾ ਨਿਕਲਿਆ। ਦੌਲਤ ਖ਼ਾਨ ਨੂੰ ਪਤਾ ਲੱਗਾ ਕਿ ਨਾਨਕ ਦੀ ਬੇ-ਪ੍ਰਵਾਹੀ ਕਾਰਣ ਉਸ ਦਾ ਮੋਦੀਖ਼ਾਨਾ ਨਸ਼ਟ ਹੋ

ਚੁਕਾ ਹੈ। ਉਸ ਨੇ ਜੈ ਰਾਮ ਨੂੰ ਕੈਦ ਕਰ ਦਿੱਤਾ। ਕਿਹਾ ਜਾਂਦਾ ਹੈ ਕਿ ਵੇਈਂ ਨਦੀ ਵਿਚ ਨਾਨਕ ਦੀ ਖ਼ਿਜ਼ਰ[1] ਜਾਂ ਈਲੀਆਸ ਨਾਲ ਮੁਲਾਕਾਤ ਹੋਈ। ਆਪ ਨੇ ਉਨ੍ਹਾਂ ਤੋਂ ਵਿਦਿਆ ਪੜ੍ਹੀ। ਮੁਕਦੀ ਗੱਲ ਇਹ ਕਿ ਤਿੰਨ ਦਿਨਾਂ ਮਗਰੋਂ ਉਹ ਹੋਸ਼ ਵਿਚ ਆਇਆ। ਨਦੀ ਤੋਂ ਬਾਹਰ ਨਿਕਲ ਕੇ ਉਹ ਦੌਲਤਖ਼ਾਨ ਪਾਸ ਪੁੱਜਾ ਅਤੇ ਉਸ ਨੂੰ ਕਿਹਾ, "ਜੈ ਰਾਮ ਨੂੰ ਸਜ਼ਾ ਦੇਣੀ ਯੋਗ ਨਹੀਂ। ਉਸ ਨੂੰ ਛੱਡ ਦਿਓ ਅਤੇ ਦੁਕਾਨ ਦਾ ਲੇਖਾ-ਪੱਤਾ ਮੇਰੇ ਪਾਸੋਂ ਲਓ।" ਦੌਲਤ ਖ਼ਾਨ ਨੇ ਇੰਜੇ ਕੀਤਾ। ਜੈ ਰਾਮ ਦਾ ਰੁਪਿਆ ਦੌਲਤ ਖ਼ਾਨ ਦੇ ਜ਼ਿੰਮੇ ਨਿਕਲਿਆ। ਦੌਲਤ ਖ਼ਾਨ ਇਹ ਵੇਖ ਕੇ ਚਕ੍ਰਿਤ ਰਹਿ ਗਿਆ। ਉਸ ਨੇ ਜੈ ਰਾਮ ਨੂੰ ਰਿਹਾ ਕਰ ਕੇ ਫਿਰ ਉਸੇ ਪਦਵੀ ਤੇ ਬਹਾਲ ਕਰ ਦਿੱਤਾ।

ਲੋਕਾਂ ਨੇ ਜਦ ਗੁਰੂ ਨਾਨਕ ਦੀ ਇਹ ਮਾਨਤਾ ਵੇਖੀ ਤਾਂ ਉਹ ਸਾਰੇ ਉਸ ਦੇ ਸ਼ਰਧਾਲੂ ਹੋ ਗਏ। ਰੱਬ ਦੀ ਏਕਤਾ ਵਿਚ ਵਿਸ਼ਵਾਸ ਦੀ ਬਹੁਲਤਾ ਨੇ ਹੌਲੀ ਹੌਲੀ ਨਾਨਕ ਨੂੰ ਬਹੁਤ ਪ੍ਰਸਿੱਧੀ ਬਖ਼ਸ਼ੀ। ਵਿਸ਼ਵ-ਸ਼ਾਂਤੀ ਤੇ ਸਾਰਿਆਂ ਨਾਲ ਮਿਤ੍ਰਤਾ ਉਸ ਦਾ ਜੀਵਨ-ਆਦੇਸ਼ ਬਣਿਆ। ਉਹ ਬਹੁਤ ਫਿਰਿਆ ਤੁਰਿਆ ਅਤੇ ਸੈਰ ਕਰਦਾ ਰਿਹਾ। ਜਿਥੇ ਵੀ ਜਾਂਦਾ, ਕੁਝ ਦਿਨਾਂ ਲਈ ਉਥੇ ਹੀ ਠਹਿਰਦਾ ਅਤੇ ਲੋਕਾਂ ਨੂੰ ਨਾਮ-ਦਾਨ ਬਖ਼ਸ਼ਦਾ। ਅੰਤ ਆਪ ਨੇ ਲਾਗੇ ਇਕ ਥਾਂ ਤੇ ਨਿਵਾਸ ਕੀਤਾ ਅਤੇ ਵੱਡੀ ਸ਼ਾਨ ਵਾਲੇ ਈਸ਼ਵਰ ਦੀ ਸਿਫ਼ਤ ਵਿਚ ਅਨੇਕਾਂ ਦਫ਼ਤਰ (ਕਵਿਤਾਵਾਂ) ਲਿਖ ਦਿੱਤੇ। ਲਾਹੌਰ ਦੇ ਤਅੱਲੁਕੇ ਕਲਾਨੌਰ ਦੇ ਲਾਗੇ ਡੇਰਾ ਪਿੰਡ ਵਿਚ ਆਪ ਦਾ ਦੇਹਾਂਤ ਹੋਇਆ।[2] ਆਪ ਦੀ ਦੇਹ ਸਬੰਧੀ ਹਿੰਦੂਆਂ ਤੇ ਮੁਸਲਮਾਨਾਂ ਵਿਚ ਝਗੜਾ ਹੋਇਆ। ਇਸ ਫੂਟ ਕਾਰਣ ਦੇਹ ਲੋਪ ਹੋ ਗਈ। ਉਨ੍ਹਾਂ ਦੀ ਚਾਦਰ ਦੇ ਦੋ ਹਿੱਸੇ ਕੀਤੇ ਗਏ। ਇਕ ਹਿੱਸਾ ਹਿੰਦੂਆਂ ਨੇ ਸਸਕਾਰ ਕਰ ਦਿੱਤਾ ਅਤੇ (ਦੂਜਾ) ਹਿੱਸਾ ਮੁਸਲਮਾਨਾਂ ਨੇ ਦਫ਼ਨਾ ਦਿੱਤਾ। ਆਪ ਦੇ ਮਕਬਰੇ ਉਤੇ ਦਰਿਆ ਫਿਰ ਗਿਆ।

ਲਹਿਣਾ ਨਾਮੀ ਇਕ ਤ੍ਰੇਹਣ ਖ਼ਤਰੀ ਨਾਨਕ ਦੀ ਸੇਵਾ ਕਰਦਾ ਹੁੰਦਾ ਸੀ। ਉਸ ਨੇ ਮਾਰਫ਼ਤ ਵਿਚ ਬਹੁਤ ਉੱਚੀ ਪਦਵੀ ਪ੍ਰਾਪਤ ਕੀਤੀ। ਨਾਨਕ ਨੇ ਫ਼ਕੀਰੀ ਦਾ ਬਾਣਾ ਪਹਿਨਾਣ ਲਈ ਉਸ ਨੂੰ ਜੱਫ਼ੀ ਵਿਚ ਲੈ ਲਿਆ ਤੇ ਕਿਹਾ ਕਿ ਅਗੇ ਤੋਂ ਤੁਹਾਡਾ ਨਾਂ ਅੰਗਦ ਹੋਵੇਗਾ ਕਿਉਂਜੋ ਮੇਰੇ ਅਤੇ ਤੁਹਾਡੇ ਅੰਗ ਵਿਚ ਕੋਈ ਭੇਦ ਨਹੀਂ ਰਿਹਾ। ਮੁਕਦੀ ਗੱਲ ਇਹ ਕਿ ਨਾਨਕ ਤੋਂ ਮਗਰੋਂ ਗੁਰਿਆਈ ਉਨ੍ਹਾਂ ਦੀ ਸੰਤਾਨ ਨੂੰ ਨਾ ਮਿਲੀ। ਇਹ ਗੁਰੂ ਅੰਗਦ ਨੂੰ ਮਿਲੀ।

(ਬਖ਼ਤ ਮੱਲ "*ਖ਼ਾਲਿਸਾ ਨਾਮਾ*")

---

1. ਖ਼ਿਜ਼ਰ ਉਸ ਪੈਗ਼ੰਬਰ ਦਾ ਨਾਂ ਹੈ ਜਿਸ ਨੇ 'ਆਬ-ਏ-ਹੱਯਾਤ' (ਜੀਵਨ ਪ੍ਰਦਾਨ ਕਰਨ ਵਾਲਾ ਅੰਮ੍ਰਿਤ) ਪੀਤਾ ਅਤੇ ਅਮਰ ਹੋ ਗਿਆ। ਖ਼ਿਜ਼ਰ ਨੂੰ 'ਈਲੀਆਸ ਵੀ ਆਖਦੇ ਹਨ। ਵਾਸਤਵ ਵਿਚ ਈਲੀਆਸ ਕੈਸਪੀਅਨ ਸਾਗਰ ਦੇ ਕੰਢੇ ਤੇ ਖ਼ਜ਼ਰ ਦੇਸ਼ ਦਾ ਰਾਜਾ ਸੀ।

2. ਗੁਰੂ ਸਾਹਿਬ ਦਾ ਦੇਹਾਂਤ ਕਰਤਾਰਪੁਰ ਵਿਚ ਹੋਇਆ ਜੋ ਰਾਵੀ ਦਰਿਆ ਦੇ ਪਾਰ ਵਾਕਿਆ ਹੈ। ਡੇਰਾ (ਬਾਬਾ ਨਾਨਕ) ਰਾਵੀ ਦਰਿਆ ਦੇ ਉਰਾਰ ਹੈ।

# 8
# ਬੇਦੀ ਕੁਲ ਦਾ ਚਮਕਦਾਰ ਤਾਰਾ

ਇਹ ਕੋਈ ਛਿਪੀ ਗੱਲ ਨਹੀਂ ਕਿ ਇਹ (ਸਿੱਖ) ਹਿੰਦੂਆਂ ਦੀ ਇਕ ਸੰਪ੍ਰਦਾਇ ਹਨ। ਇਨ੍ਹਾਂ ਨੇ ਸਭ ਤੋਂ ਪਹਿਲਾਂ ਸੰਤ ਮਤ ਅਪਣਾਇਆ। ਇਹ ਰੱਬ ਦੀ ਏਕਤਾ ਵਿਚ ਵਿਸ਼ਵਾਸ ਰੱਖਣ ਵਾਲੇ ਮਹਾਨ ਸੰਤ, ਬਾਬਾ ਨਾਨਕ ਬੇਦੀ, ਦੇ ਸਿੱਖ ਹਨ। ਬਾਬਾ ਨਾਨਕ ਤੋਂ ਉਪਰੰਤ ਜਿਹੜੇ ਅੱਠ ਗੁਰੂ, ਗੁਰ-ਗੱਦੀ ਤੇ ਬਿਰਾਜੇ, ਉਹਨਾਂ ਦੇ ਵਿਚਾਰਾਂ ਵਿਚ ਇਕਸੁਰਤਾ ਸੀ। ਜਦ ਨੌਵੇਂ ਉਤਰਾਧਿਕਾਰੀ ਗੋਬਿੰਦ ਰਾਏ ਸੋਢੀ ਜੋ ਗੁਰੂ ਗੋਬਿੰਦ ਸਿੰਘ ਦੇ ਨਾਂ ਨਾਲ ਪ੍ਰਸਿੱਧ ਹਨ, ਗੱਦੀ ਤੇ ਬਿਰਾਜੇ ਤਾਂ ਸੰਪ੍ਰਦਾਇ ਨੂੰ 'ਸਿੰਘਾਂ' ਦਾ ਨਾਂ ਦਿੱਤਾ ਗਿਆ ਤੇ ਇਨ੍ਹਾਂ ਨੇ ਵਰਤਮਾਨ ਰੂਪ ਧਾਰਣ ਕੀਤਾ। ਸਮੇਂ ਦੇ ਕੁਝ ਨਿਯਮਾਂ ਦੀ ਪਾਲਣਾ ਇਨ੍ਹਾਂ ਲਈ ਆਵੱਸ਼ਕ ਕਰਾਰ ਦਿੱਤੀ ਗਈ, ਜਿਵੇਂ ਕਿ ਸਭ ਤੋਂ ਪਹਿਲਾਂ ਪਾਹੁਲ ਦਾ ਲੈਣਾ, ਜਿਸ ਦਾ ਭਾਵ ਗੁਰੂ ਦੀ ਤਲਵਾਰ (ਪਹਿਨਣ) ਤੋਂ ਹੈ ਜੋ ਬੀਰਤਾ ਨੂੰ ਦਰਸਾਉਂਦੀ ਹੈ। ਦੂਜੇ, ਸਾਰੇ ਸਰੀਰ, ਵਿਸ਼ੇਸ਼ ਰੂਪ ਵਿਚ ਸਿਰ ਤੇ ਦਾੜ੍ਹੀ ਦੇ ਵਾਲ ਨਾ ਮੁੰਨਣਾ। ਅੱਖਾਂ ਵਿਚ ਸੁਰਮਾ ਨਾ ਪਾਉਣਾ। ਲਾਲ ਰੰਗ ਦੇ ਬਸਤਰ ਨਾ ਪਹਿਨਣਾ। ਤਮਾਕੂ ਦੀ ਕਿਸੇ ਰੂਪ ਵਿਚ ਵਰਤੋਂ ਨਾ ਕਰਨਾ। ਵਾਲਾਂ ਨੂੰ ਬਸਮਾ, ਮਹਿੰਦੀ ਆਦਿ ਨਾ ਲਾਉਣੀ। ਨੇਕ ਬਚਨਾਂ ਦਾ ਬੋਲਣਾ ਅਤੇ ਇਨ੍ਹਾਂ ਦੇ ਸਾਰੇ ਕਾਰਜਾਂ ਦਾ ਨੇਕੀ ਉਤੇ ਆਧਾਰਿਤ ਹੋਣਾ। ਹਿੰਦੂ ਰਸਮਾਂ ਦੇ ਉਲਟ, ਇਕੱਠੇ ਬੈਠ ਕੇ ਪ੍ਰਸ਼ਾਦ ਛਕਣਾ। ਰੋਟੀ ਖਾਣ ਲੱਗਿਆਂ ਸਿਰ ਤੋਂ ਪਗੜੀ ਅਤੇ ਪੈਰਾਂ ਤੋਂ ਜੁੱਤੀ ਆਦਿ ਲਾਹ ਦੇਣ ਵਾਲੀਆਂ ਹਿੰਦੂ ਰਸਮਾਂ ਰੀਤਾਂ ਦਾ ਤਿਆਗ ਕਰਨਾ। ਜਨੇਊ ਨਾ ਪਹਿਨਣਾ ਅਤੇ ਹਿੰਦੂਆਂ ਦੀਆਂ ਚਾਰ ਪ੍ਰਸਿੱਧ ਜ਼ਾਤਾਂ ਨੂੰ ਸਮਾਨ ਸਮਝਣਾ ਤੇ ਆਪਸ ਵਿਚ ਕੋਈ ਵਿਤਕਰਾ ਨਾ ਕਰਨਾ। ਸਿਵਾਏ ਗੁਰੂ ਦੇ ਹੋਰ ਕਿਸੇ ਇਸ਼ਟ ਤਥਾ ਮੱਤ ਵਿਚ ਵਿਸ਼ਵਾਸ ਨਾ ਰੱਖਣਾ। ਗੰਗਾ ਨਦੀ ਅਤੇ ਹਿੰਦੂਆਂ ਦੇ ਹੋਰ ਦੈਵੀ ਅਸਥਾਨਾਂ ਦੀ ਪੂਜਾ ਨਾ ਕਰਨਾ। ਹਰ ਸਮੇਂ ਸ਼ਸਤਰ-ਧਾਰੀ ਰਹਿਣਾ। ਧਰਮ ਦੇ ਵੈਰੀਆਂ ਨਾਲ ਲੜਨਾ ਆਪਣਾ ਕਰਤੱਵ ਸਮਝਣਾ ਅਤੇ ਸਿਵਾਏ ਲੜਾਈ ਦੇ ਹੋਰ ਕੋਈ ਕਸਬ ਨਾ ਅਪਣਾਉਣਾ। ਲੜਾਈ ਵਿਚ ਕੰਮ ਆਏ ਵਿਅਕਤੀਆਂ ਨੂੰ ਸ਼ਹੀਦ ਸਮਝਣਾ ਅਤੇ ਉਨ੍ਹਾਂ ਦਾ ਸਨਮਾਨ ਕਰਨਾ। ਕਪੜੇ ਅਜੇਹੇ ਪਹਿਨਣੇ ਕਿ ਦੂਜੇ ਫ਼ਿਰਕਿਆਂ ਵਿਚ ਘੁਲ ਮਿਲ ਨਾ ਸਕਣ। ਆਪਣੇ ਨਾਂ ਨਾਲ 'ਸਿੰਘ' ਸ਼ਬਦ ਦੀ ਵਰਤੋਂ ਕਰਨਾ। ਸਦਾ ਉਸ ਪੁਸਤਕ ਦਾ ਪਾਠ ਕਰਨਾ, ਲਿਖਣਾ, ਸੁਣਨਾ ਜਿਸ ਵਿਚ ਬਾਬਾ ਨਾਨਕ ਅਤੇ ਉਸ ਦੇ ਹੋਰ

ਉੱਤਰਾਧਿਕਾਰੀਆਂ ਦੀ ਬਾਣੀ ਇਕੱਠੀ ਕੀਤੀ ਹੋਈ ਹੈ ਅਤੇ ਜਿਸ ਨੂੰ 'ਗ੍ਰੰਥ' ਆਖਿਆ ਜਾਂਦਾ ਹੈ। ਦਿਨ ਰਾਤ ਵਿਚ ਕਈ ਵਾਰੀ ਮੂੰਹ ਹੱਥ ਧੋਣਾ। 'ਸਲਾਮ' ਦੀ ਥਾਂ 'ਵਾਹਿਗੁਰੂ ਜੀ ਕੀ ਫ਼ਤਿਹ' ਬੁਲਾਣਾ। ਸਿਰ ਦੇ ਵਾਲਾਂ ਦਾ ਜੂੜਾ ਕਰਨਾ ਅਤੇ ਬਿਨਾਂ ਲੋੜ ਦੇ ਕੇਸ ਖੁਲ੍ਹੇ ਨਾ ਰੱਖਣਾ। ਇਹੋ ਜੇਹੇ ਕੁਝ ਹੋਰ ਨਿਯਮ ਵੀ ਹਨ। ਬਹੁਤ ਸਾਰੇ ਨਿਯਮ ਤਾਂ ਇਹ ਛੱਡ ਚੁਕੇ ਹਨ। ਵਾਲਾਂ ਨੂੰ ਛੱਡ ਕੇ ਇਸ ਧਰਮ ਦੇ ਹੋਰ ਕੋਈ ਚਿੰਨ੍ਹ ਇਨ੍ਹਾਂ ਵਿਚ ਨਹੀਂ ਰਹੇ।

ਇਨ੍ਹਾਂ ਦੇ ਦਸ ਧਾਰਮਿਕ ਆਗੂ ਹੋਏ ਹਨ, ਜਿਨ੍ਹਾਂ ਨੂੰ ਅਵਤਾਰ ਜਾਂ ਧਰਤੀ ਉਤੇ ਰੱਬ ਦਾ ਨੂਰ ਸਮਝਿਆ ਜਾਂਦਾ ਹੈ। ਗੁਰੂ ਨਾਨਕ ਪਹਿਲੇ ਅਤੇ ਗੁਰੂ ਗੋਬਿੰਦ ਸਿੰਘ ਅੰਤਿਮ ਗੁਰੂ ਸਨ। 'ਸੋਢੀ' ਅਤੇ 'ਬੇਦੀ' ਖਤਰੀ ਜ਼ਾਤ ਵਿਚ ਦੋ ਗੋਤ ਹਨ। ਇਨ੍ਹਾਂ ਦੇ ਬਜ਼ੁਰਗਾਂ ਤੋਂ ਸੁਣਨ ਵਿਚ ਆਇਆ ਹੈ ਕਿ ਸੋਢੀ ਅਤੇ ਬੇਦੀ ਲਫ਼ਜ਼ਾਂ ਦਾ ਆਰੰਭ ਉਸ ਸਮੇਂ ਤੋਂ ਹੋਇਆ ਜਦ ਦਸ਼ਰਥ ਦੇ ਪੁੱਤਰ ਰਾਜਾ ਰਾਮ ਚੰਦਰ ਨੇ ਆਪਣੀ ਪਤਨੀ ਸੀਤਾ ਨੂੰ ਕੁਝ ਕਾਰਣਾਂ ਕਰਕੇ ਘਰੋਂ ਕੱਢ ਦਿੱਤਾ। ਇਹ ਕਾਰਣ ਉਨ੍ਹਾਂ ਦੇ ਗ੍ਰੰਥਾਂ ਵਿਚ ਦਿੱਤੇ ਹੋਏ ਹਨ। ਰਾਮ ਚੰਦ੍ਰ ਨੇ ਆਪਣੇ ਭਰਾ ਲਛਮਣ ਨੂੰ ਆਦੇਸ਼ ਦਿੱਤਾ ਕਿ ਉਹ ਸੀਤਾ ਨੂੰ ਵਸੋਂ ਤੋਂ ਦੂਰ ਕਿਸੇ ਗ਼ੈਰ-ਆਬਾਦ ਜੰਗਲ ਵਿਚ ਛੱਡ ਆਏ। ਲਛਮਣ ਆਗਿਆ ਅਨੁਸਾਰ ਸੀਤਾ ਨੂੰ ਪੰਜਾਬ ਦੇਸ਼ ਵਿਚ ਲੈ ਆਇਆ ਅਤੇ ਉਸ ਨੂੰ ਇੱਥੇ ਛੱਡ ਕੇ ਆਪ ਪਿੱਛੇ ਪਰਤ ਗਿਆ। ਇਸ ਥਾਂ ਉਤੇ ਅੱਜ ਕੱਲ 'ਰਾਮ ਤੀਰਥ'[1] ਨਾਂ ਦਾ ਇਕ ਤਲਾ ਹੈ। ਪੁਰਾਣੇ ਸਮੇਂ ਇਥੇ ਇਕ ਵਣ ਹੋਇਆ ਕਰਦਾ ਸੀ। ਰੱਬ ਦਾ ਭਾਣਾ, ਸੀਤਾ ਉਸ ਸਮੇਂ ਗਰਭਵਤੀ ਸੀ। ਸਮਾਂ ਪੂਰਾ ਹੋਣ ਤੇ ਉਸ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ। ਉਸ ਵਣ ਵਿਚ ਉਗਦੀ ਬਨਸਪਤੀ ਦੇ ਆਧਾਰ ਤੇ ਉਸ ਨੇ ਇਕ ਦਾ ਨਾਂ 'ਲਵ' ਅਤੇ ਦੂਜੇ ਦਾ 'ਕੁਸ਼' ਰਖਿਆ। ਕੁਝ ਸਮਾਂ ਬੀਤਣ ਤੇ ਜਦ ਇਹ ਗੱਭਰੂ ਹੋਏ ਤਾਂ ਦੋਵੇਂ ਬੜੇ ਯੋਧੇ ਸਿੱਧ ਹੋਏ। ਉਨ੍ਹਾਂ ਨੂੰ ਬਹੁਤ ਮਾਨ ਪ੍ਰਾਪਤ ਹੋਇਆ ਅਤੇ ਇਨ੍ਹਾਂ ਦੀ ਪ੍ਰਭੁਤਾ ਵਿਚ ਬਹੁਤ ਵਾਧਾ ਹੋਇਆ। ਦੋਹਾਂ ਨੇ ਆਪਣੇ ਆਪਣੇ ਨਾਵਾਂ ਉੱਤੇ ਇਕ ਇਕ ਨਗਰ ਵਸਾਇਆ। 'ਲਵ' ਨੇ ਲਾਹੌਰ ਦੀ ਨੀਂਹ ਰਖੀ ਅਤੇ 'ਕਿਸ਼ੂ' (ਕੁਸ਼) ਨੇ ਕਸੂਰ ਵਸਾਇਆ। ਇਨ੍ਹਾਂ ਦੀ ਸੰਤਾਨ ਆਪਣੇ ਆਪਣੇ ਇਲਾਕਿਆਂ ਵਿਚ ਰਾਜ ਕਰਦੀ ਰਹੀ। ਕੁਝ ਸਮੇਂ ਬਾਅਦ 'ਲਵ' ਦੀ ਸੰਤਾਨ ਵਿਚੋਂ ਇਕ ਵਿਅਕਤੀ ਕਾਲ-ਰਾਏ ਰਾਜ-ਗੱਦੀ ਤੇ ਬੈਠਾ। ਕਸੂਰ ਉਤੇ 'ਕੁਸ਼' ਦੀ ਸੰਤਾਨ ਦੇ ਇਕ ਵਿਅਕਤੀ ਕਾਲਕੇਤ ਦਾ ਰਾਜ ਸੀ। ਇਸ ਨੂੰ ਬਹੁਤ ਪ੍ਰਭੁਤਾ ਅਤੇ ਮਾਨ ਪ੍ਰਾਪਤ ਸੀ। ਇਸ ਨੇ ਕਾਲ ਰਾਏ ਨੂੰ ਹਰਾਇਆ ਅਤੇ ਉਸ ਨੂੰ ਪਰਿਵਾਰ ਸਮੇਤ ਦੇਸ਼ ਵਿਚੋਂ ਕੱਢ ਦਿੱਤਾ ਅਤੇ ਲਾਹੌਰ ਨੂੰ ਆਪਣੇ ਅਧਿਕਾਰ ਵਿਚ ਲੈ ਲਿਆ। ਕਾਲਰਾਏ

---

1. ਇਹ ਤੀਰਥ ਅੰਮ੍ਰਿਤਸਰ ਵਿਚ ਹੈ।

ਦੱਖਣ ਵਲ ਸਨੋਹਰ ਦੇਸ਼ ਚਲਾ ਗਿਆ ਅਤੇ ਉਸ ਦੇਸ਼ ਦੇ ਰਾਜੇ ਅੰਮ੍ਰਿਤ ਨਾਲ ਜਾ ਮੁਲਾਕਾਤ ਕੀਤੀ। ਰਾਜੇ ਨੇ ਇਸ ਨੂੰ ਨਿਵਾਜਿਆ, ਆਪਣੀ ਧੀ ਇਸ ਨਾਲ ਵਿਆਹ ਦਿਤੀ ਅਤੇ ਆਪਣਾ ਉਤਰਾਧਿਕਾਰੀ ਵੀ ਨਿਯੁਕਤ ਕਰ ਦਿੱਤਾ। ਇਸ ਲੜਕੀ ਦੀ ਕੁੱਖੋਂ ਇਕ ਪੁੱਤਰ ਜਨਮਿਆ ਜਿਸ ਦਾ ਨਾਂ ਇਸ ਨੇ ਸੋਢੀ ਰਾਏ ਰਖਿਆ। ਰਾਜੇ ਦੇ ਮਰਨ ਪਿਛੋਂ ਸੋਢੀ ਰਾਏ ਰਾਜਾ ਬਣਿਆ। ਤਲਵਾਰ ਦੇ ਜ਼ੋਰ ਨਾਲ ਇਸ ਨੇ ਹਿੰਦੁਸਤਾਨ ਦੇ ਬਹੁਤ ਸਾਰੇ ਇਲਾਕਿਆਂ ਉਤੇ ਕਬਜ਼ਾ ਕਰ ਲਿਆ। ਉਸ ਦੀ ਪ੍ਰਭੁਤਾ ਤੇ ਸ਼ਕਤੀ ਵਿਚ ਬੜਾ ਵਾਧਾ ਹੋਇਆ। ਇਕ ਦਿਨ ਇਸ ਦੇ ਸਾਥੀ ਸਰਦਾਰਾਂ ਨੇ ਇਸ ਨੂੰ ਦੱਸਿਆ ਕਿ ਇਸ ਦੇ ਬਜ਼ੁਰਗ ਵਾਸਤਵ ਵਿਚ ਲਾਹੌਰ ਦੇ ਰਹਿਣ ਵਾਲੇ ਸਨ। ਇਸ ਦੇ ਪਿਤਾ ਅਤੇ ਭਰਾਵਾਂ ਨੂੰ ਧੱਕੇ ਨਾਲ ਉਥੋਂ ਕੱਢ ਦਿੱਤਾ ਗਿਆ ਸੀ। ਉਹ ਇੰਨੇ ਬਲਵਾਨ ਨਹੀਂ ਸਨ ਕਿ ਆਪਣੇ ਦੇਸ਼ ਨੂੰ ਪਰਤ ਸਕਣ। ਸੋਢੀ ਰਾਏ ਨੇ ਬਹੁਤ ਸਾਰੀ ਸੈਨਾ ਇਕੱਠੀ ਕੀਤੀ ਅਤੇ ਲਾਹੌਰ ਵਲ ਤੁਰ ਪਿਆ। ਕਾਲਕੇਤ ਅਜੇ ਜੀਉਂਦਾ ਸੀ। ਸੋਢੀ ਰਾਏ ਉਸ ਨਾਲ ਲੜਿਆ ਅਤੇ ਉਸ ਨੂੰ ਹਰਾ ਕੇ ਪੁੱਤਰਾਂ, ਪੋਤਰਿਆਂ, ਸਾਰੀ ਸੰਤਾਨ ਅਤੇ ਨੌਕਰਾਂ ਚਾਕਰਾਂ ਸਮੇਤ ਦੇਸ਼ ਵਿਚੋਂ ਕੱਢ ਦਿੱਤਾ ਅਤੇ ਆਪ ਲਾਹੌਰ ਨੂੰ ਅਧੀਨ ਕਰ ਕੇ ਰਾਜ-ਗੱਦੀ ਤੇ ਬੈਠ ਗਿਆ। ਕਾਲਕੇਤ ਤੇ ਉਸਦੀ ਸੰਤਾਨ ਥਾਂ ਥਾਂ ਤੇ ਭਟਕਦੀ ਫਿਰੀ। ਅੰਤ ਇਹ ਕਾਸ਼ੀ ਅਪੜੇ ਅਤੇ ਵੇਦਾਂ ਦਾ ਅਭਿਆਸ ਸ਼ੁਰੂ ਕਰ ਦਿੱਤਾ। ਇਥੋਂ ਇਨ੍ਹਾਂ ਨੂੰ ਗਿਆਨ ਪ੍ਰਾਪਤ ਹੋਇਆ ਕਿ ਕਿਸੇ ਉਤੇ ਅਤਿਆਚਾਰ ਕਰਨਾ ਘੋਰ ਪਾਪ ਹੈ ਜਿਸ ਦਾ ਪ੍ਰਾਸ਼ਚਿਤ ਉਸ ਨਿਰਦੋਸ਼ ਤੋਂ ਮੁਆਫ਼ੀ ਮੰਗੇ ਬਿਨਾਂ ਨਹੀਂ ਹੋ ਸਕਦਾ।

ਉਨ੍ਹਾਂ ਇਹ ਸੋਚਿਆ ਕਿ ਜਿਸ ਦੇਸ਼ ਲਈ ਉਨ੍ਹਾਂ ਨੇ ਭਰਾਵਾਂ ਉਤੇ ਅਤਿਆਚਾਰ ਕੀਤੇ ਸਨ ਉਸ ਦੇਸ਼ ਨੇ ਵੀ ਸਾਡੇ ਨਾਲ ਨਾ ਨਿਭਾਈ ਅਤੇ ਸਾਨੂੰ ਆਪਣੇ ਕੀਤੇ ਦੀ ਸਜ਼ਾ ਮਿਲੀ। ਹੁਣ ਯੋਗ ਇਹੀ ਹੈ ਕਿ ਸੋਢੀ ਰਾਏ ਪਾਸ ਜਾ ਕੇ ਮੁਆਫ਼ੀ ਮੰਗੀਏ। ਕਾਲਕੇਤ ਅਤੇ ਉਸ ਦੀ ਸੰਤਾਨ ਨੇ ਸੋਢੀ ਰਾਏ ਕੋਲੋਂ ਮੁਆਫ਼ੀ ਮੰਗੀ ਅਤੇ ਆਪਣੀ ਨੇਕ-ਨੀਤੀ ਦਾ ਸਬੂਤ ਦੇਣ ਲਈ ਵੇਦਾਂ ਦਾ ਪਾਠ ਆਰੰਭ ਕਰ ਦਿੱਤਾ। ਸੋਢੀ ਰਾਏ ਬੜਾ ਨੇਕ ਤੇ ਰੱਬ ਤੋਂ ਭੈ ਖਾਣ ਵਾਲਾ ਪੁਰਸ਼ ਸੀ। ਪਾਠ ਸੁਣ ਕੇ ਉਸ ਨੂੰ ਤਰਸ ਆਇਆ। ਉਸ ਨੇ ਉਠ ਕੇ ਕਾਲਕੇਤ ਨੂੰ ਗਲਵਕੜੀ ਪਾਈ ਅਤੇ ਮੁਆਫ਼ ਕਰਦਿਆਂ ਆਖਿਆ, "ਵੇਦਾਂ ਦੇ ਪਾਠ ਸਦਕਾ ਮੈਂ ਆਪਣਾ ਰਾਜ ਤੁਹਾਡੇ ਸਪੁਰਦ ਕਰਦਾ ਹਾਂ।" ਇਤਨਾ ਕਹਿ ਕੇ ਉਸ ਨੇ ਸ਼ਾਹੀ ਬਸਤਰ ਲਾਹ ਦਿੱਤੇ। ਫ਼ਕੀਰਾਂ ਵਾਲੀ ਪੁਸ਼ਾਕ ਪਹਿਨ ਲਈ ਤੇ ਜੰਗਲਾਂ ਵਲ ਨੂੰ ਤੁਰ ਪਿਆ। ਕਾਲਕੇਤ ਨੂੰ ਉਸ ਦੀ ਇਹ ਦਲੇਰੀ ਅਤੇ ਸੂਰਬੀਰਤਾ ਬੜੀ ਅਸਚਰਜ ਲੱਗੀ। ਉਸ ਨੂੰ ਸ਼ਾਬਾਸ਼ ਦਿੱਤੀ ਅਤੇ ਕਿਹਾ, "ਮੈਨੂੰ ਇਉਂ ਪਤੀਤ ਹੁੰਦਾ ਹੈ ਕਿ ਵਰਤਮਾਨ ਸਮੇਂ ਦੇ ਅੰਤ ਤਕ ਗੱਦੀ ਮੇਰੀ ਸੰਤਾਨ ਪਾਸ ਰਹੇਗੀ, ਇਸ ਦੇ ਉਪਰੰਤ ਉਸ ਦੀ ਸੰਤਾਨ ਗੱਦੀ ਦੀ ਮਾਲਿਕ ਬਣੇਗੀ ਅਤੇ ਉੱਚੀ

ਪਦਵੀ ਪ੍ਰਾਪਤ ਕਰੇਗੀ।" ਇਹ ਸੁਣਦਿਆਂ ਸੋਢੀ ਰਾਏ ਵਣਾਂ ਨੂੰ ਤੁਰ ਗਿਆ ਅਤੇ ਆਪਣੀ ਇੱਛਾ ਅਨੁਸਾਰ ਇਕ ਸਦੀਵੀ ਅਤੇ ਅਵਿਨਾਸ਼ੀ ਰਾਜ ਦੀ ਭਾਲ ਕਰਨ ਲੱਗਾ। ਕਾਲਕੇਤ ਪੰਜਾਬ ਵਿਚ ਰਾਜ ਕਰਨ ਲੱਗਾ। ਵੇਦਾਂ ਦੇ ਪਾਠ ਸਦਕਾ ਇਸ ਨੂੰ ਰਾਜ ਪ੍ਰਾਪਤ ਹੋਇਆ ਸੀ, ਇਸ ਲਈ ਇਸ ਦਾ ਨਾਂ ਵੀ 'ਬੇਦੀ' ਮਸ਼ਹੂਰ ਹੋ ਗਿਆ। ਇਸ ਦੀ ਸੰਤਾਨ ਨੂੰ ਵੀ 'ਬੇਦੀ' ਆਖਿਆ ਜਾਣ ਲੱਗਾ। ਬਾਬਾ ਨਾਨਕ ਬੇਦੀ ਇਨ੍ਹਾਂ ਦੀ ਸੰਤਾਨ ਵਿਚੋਂ ਹੀ ਸੀ। ਸੋਢੀ ਰਾਏ ਦੀ ਸੰਤਾਨ ਸੋਢੀ ਅਖਵਾਣ ਲੱਗੀ।

1526 ਬ੍ਰਿਕਮੀ ਮੁਤਾਬਕ 1469 ਈ. ਵਿਚ ਸੁਲਤਾਨ ਬਹਿਲੋਲ ਲੋਧੀ ਨੂੰ ਰਾਜ ਕਰਦਿਆਂ 32 ਵਰ੍ਹੇ ਹੋਏ ਸਨ ਜਦ ਗੁਰੂ ਜੀ ਦਾ ਜਨਮ ਹੋਇਆ। ਕਿਹਾ ਜਾਂਦਾ ਹੈ ਕਿ ਕਾਲੂ ਦੇ ਘਰ ਕੋਈ ਪੁੱਤਰ ਨਹੀਂ ਸੀ, ਇਸ ਲਈ ਉਹ ਸਦਾ ਸਾਧਾਂ ਸੰਤਾਂ ਦੀ ਸੇਵਾ ਕਰਿਆ ਕਰਦਾ ਅਤੇ ਅਸੀਸਾਂ ਮੰਗਦਾ। ਇਕ ਦਿਨ ਇਕ ਫ਼ਕੀਰ ਆਇਆ। ਉਸ ਨੇ ਆਪਣਾ ਸੀਤ ਪ੍ਰਸ਼ਾਦ ਉਸ ਦੇ ਹਵਾਲੇ ਕਰਦਿਆਂ ਕਾਲੂ ਜੀ ਨੂੰ ਆਖਿਆ ਕਿ ਉਹ ਅਤੇ ਉਸ ਦੀ ਧਰਮ-ਪਤਨੀ ਇਹ ਪ੍ਰਸ਼ਾਦ ਖਾ ਲੈਣ ਤਾਂ ਉਨ੍ਹਾਂ ਦੇ ਘਰ ਅਜੇਹਾ ਪੁਤਰ ਜਨਮ ਲਏਗਾ ਜੋ ਸਾਰੇ ਵਿਸ਼ਵ ਵਿਚ ਪ੍ਰਸਿੱਧੀ ਦੇ ਸਿਖਰ ਤੇ ਅਪੜ ਜਾਵੇਗਾ। ਕੁਦਰਤ ਨੂੰ ਵੀ ਇਹੋ ਮਨਜ਼ੂਰ ਸੀ। ਉਸ ਦੀ ਧਰਮ-ਪਤਨੀ ਗਰਭਵਤੀ ਹੋਈ, ਤੇ ਨਾਨਕ ਦਾ ਜਨਮ ਹੋਣ ਵਾਲਾ ਹੋਇਆ। ਜਦ ਇਸ ਇਸਤ੍ਰੀ ਦੇ ਪਿਤਾ ਨੂੰ ਇਸ ਦਾ ਪਤਾ ਲੱਗਾ ਤਾਂ ਉਹ ਲੜਕੀ ਨੂੰ ਆਪਣੇ ਘਰ ਲੈ ਗਿਆ। ਨਾਨਕ ਉਥੇ ਹੀ ਕਾਨ੍ਹਾ-ਕਾਛਾ ਦੇ ਨੇੜੇ ਇਕ ਮਾੜੀ ਵਿਚ ਪੈਦਾ ਹੋਇਆ, ਜਿੱਥੇ ਇਨ੍ਹਾਂ ਦਾ ਨਾਂ ਨਾਨਕ ਰਖਿਆ ਗਿਆ। ਇਕ ਦਿਨ ਆਪ ਨਾਨਕੇ ਪਿੰਡ ਦੇ ਨੇੜੇ ਅੰਮ੍ਰਿਤਸਰ ਤੋਂ ਇਕ ਕੋਹ ਦੀ ਵਿਥ ਉਤੇ ਬੈਠੇ ਸਨ ਕਿ ਇਨ੍ਹਾਂ ਨੂੰ ਤ੍ਰੇਹ ਲੱਗੀ। ਬੁੱਢਾ ਨਾਂ ਦਾ ਇਕ ਬਾਲਕ ਉੱਥੇ ਗਾਈਂ ਮੱਝੀਂ ਚਾਰ ਰਿਹਾ ਸੀ। ਨਾਨਕ ਨੇ ਉਸ ਨੂੰ ਪਾਸ ਬੁਲਾਇਆ ਅਤੇ ਇਕ ਕਟੋਰਾ ਪਾਣੀ ਦਾ ਮੰਗਿਆ। ਬੁੱਢੇ ਨੇ ਉੱਤਰ ਦਿੱਤਾ ਕਿ, "ਪਾਣੀ ਇਥੋਂ ਬਹੁਤ ਦੂਰ ਹੈ, ਤੁਸੀਂ ਮੇਰੀਆਂ ਗਾਈਂ ਮੱਝੀਂ ਚਾਰੋ, ਮੈਂ ਤੁਹਾਡੇ ਲਈ ਪਾਣੀ ਲੈ ਆਉਂਦਾ ਹਾਂ।" ਨਾਨਕ ਨੇ ਕਿਹਾ ਕਿ "ਨੇੜੇ ਹੀ ਇਕ ਤਲਾ ਹੈ, ਉਥੋਂ ਪਾਣੀ ਲੈ ਆਓ।" ਬਾਲਕ ਨੇ ਕਿਹਾ, "ਅੱਜ ਕਲ੍ਹ ਉਸ ਵਿਚ ਪਾਣੀ ਨਹੀਂ ਹੁੰਦਾ।" ਨਾਨਕ ਨੇ ਕਿਹਾ, "ਤੁਸੀਂ ਆਪ ਜਾ ਕੇ ਵੇਖੋ।" ਨਾਲ ਹੀ ਉਸ ਤਲਾ ਵਲ, ਜਿਥੇ ਅੱਜ ਕਲ੍ਹ ਅੰਮ੍ਰਿਤਸਰ ਦਾ ਸਰੋਵਰ ਹੈ, ਸੰਕੇਤ ਕੀਤਾ। ਬੁੱਢਾ ਉਥੇ ਪੁੱਜਾ। ਉਸ ਨੂੰ ਤਲਾ ਵਿਚ ਬੜਾ ਨਿਰਮਲ ਅਤੇ ਮਿੱਠਾ ਜਲ ਦਿਸਿਆ। ਕੁਝ ਦਿਨ ਪਹਿਲਾਂ ਉਸ ਨੇ ਇਹ ਸਰੋਵਰ ਬਿਲਕੁਲ ਸੁੱਕਾ ਹੋਇਆ ਵੇਖਿਆ ਸੀ। ਕਟੋਰਾ ਪਾਣੀ ਦਾ ਭਰਿਆ ਅਤੇ ਗੁਰੂ ਜੀ ਪਾਸ ਲੈ ਆਇਆ। ਇਸ ਕੌਤਕ ਵਿਚ ਉਸ ਨੂੰ ਕਰਾਮਾਤ ਦਿੱਸੀ। ਬਸ ਫਿਰ ਕੀ ਸੀ ਘਰ-ਘਾਟ ਤਿਆਗ ਕੇ ਬਾਬਾ ਜੀ ਦੇ ਨਾਲ ਰਹਿਣ ਲੱਗਾ। ਬਾਬਾ ਜੀ ਨੇ ਇਸ ਨੂੰ ਅਸੀਸ ਦਿੱਤੀ ਕਿ ਉਹ ਦੀਰਘ ਕਾਲ ਤਕ ਜੀਵੇਗਾ ਅਤੇ ਗੁਣਾਂ ਭਰਿਆ ਜੀਵਨ ਬਤੀਤ ਕਰੇਗਾ। ਬਾਬਾ

ਨਾਨਕ ਦੇ ਉਪਰੰਤ ਇਸ ਨੇ ਬੜੀ ਨਾਮਵਰੀ ਖੱਟੀ। ਲੋਕ ਇਨ੍ਹਾਂ ਪ੍ਰਤੀ ਬੜੀ ਸ਼ਰਧਾ ਰਖਦੇ ਸਨ। ਇਹ ਗੁਰੂ ਅਰਜੁਨ ਅਤੇ ਗੁਰੂ ਹਰਗੋਬਿੰਦ ਦੇ ਸਮੇਂ ਤਕ ਜੀਉਂਦੇ ਰਹੇ। ਇਨ੍ਹਾਂ ਦੀ ਇੱਛਾ ਅਨੁਸਾਰ ਗੁਰੂ ਅਰਜੁਨ ਨੇ ਤਰਨ ਤਾਰਨ ਵਿਚ ਇਕ ਸਰੋਵਰ ਦੀ ਨੀਂਹ ਰੱਖੀ। ਇਸ ਦੀ ਕਾਫ਼ੀ ਸੰਤਾਨ ਸੀ ਜੋ ਰਾਵੀ ਨਦੀ ਦੇ ਨੇੜੇ ਰਾਮਦਾਸ ਪਿੰਡ ਵਿਚ ਰਹਿਣ ਲੱਗੀ। ਇਸ ਦੀ ਸੰਤਾਨ ਵਿਚੋਂ ਦਸ ਵਿਅਕਤੀ ਵਾਰੋ ਵਾਰੀ ਇਸ ਪਿੰਡ ਦੇ ਸਰਦਾਰ ਬਣੇ ਅਤੇ ਇਨ੍ਹਾਂ ਨੇ ਰਾਜ ਕੀਤਾ। ਅੱਜ ਕੱਲ ਇਨ੍ਹਾਂ ਦੀ ਸੰਤਾਨ ਦਾ ਕੋਈ ਨਾਮ-ਲੇਵਾ ਬਾਕੀ ਨਹੀਂ।....

(ਮੀਆਂ ਅਹਿਮਦ ਸ਼ਾਹ ਬਟਾਲਵੀ "*ਤਾਰ਼ੀਖ਼-ਏ-ਹਿੰਦ*, ਸਿੰਘਾਂ ਦਾ ਆਰੰਭ, ਇਨ੍ਹਾਂ ਦੇ ਧਰਮ ਅਤੇ ਗੁਰੂਆਂ ਦਾ ਬ੍ਰਿਤਾਂਤ"। ਵੇਖੋ, ਜ਼ਮੀਮ ਉਮਦੱਤ-ਉਤ-ਤਵਾਰੀਖ਼, ਪੰਨੇ 1—2)

# 9

# ਮਸਤੀ ਦਾ ਨਮਾਜ਼ੀ

## (ੳ)

## ਨੇਕੀ ਦੇ ਪੁੰਜ ਬਾਬਾ ਨਾਨਕ ਜੀ

(ਪੰ. 6) ਬਾਬਾ ਨਾਨਕ ਜੀ ਸੱਚ ਅਤੇ ਤਰੀਕਤ ਦੇ ਰਾਹ ਦੇ ਪਾਂਧੀ, ਅਮੁੱਕ ਨੂਰ ਦਾ ਸੋਮਾ ਅਤੇ ਰੱਬੀ ਨੂਰ ਦੀ ਝਲਕ ਦਿਖਾਉਣ ਵਾਲੇ (ਸੰਤ) ਸਨ। ਆਪ ਦਾ ਜਨਮ ਤਲਵੰਡੀ ਵਿਖੇ ਸੁਲਤਾਨ ਬਹਿਲੋਲ ਲੋਧੀ ਦੇ ਸਮੇਂ ਹੋਇਆ। ਆਪ ਦੇ ਪਵਿਤ੍ਰ ਕਦਮਾਂ ਦੇ ਆਗਮਨ ਸਦਕਾ ਇਸ ਦੁਖ ਭਰੇ ਸੰਸਾਰ ਵਿਚ ਖੁਸ਼ੀ ਦੀ ਅਜੇਹੀ ਲਹਿਰ ਦੌੜ ਗਈ ਕਿ ਸਤਵਾਂ ਆਕਾਸ਼ ਵੀ ਇਸ ਨਾਲ ਈਰਖਾ ਕਰਨ ਲੱਗਾ। ਆਪ ਨਿਪੁੰਨਤਾ ਦਾ ਸੋਮਾ ਸਨ ਅਤੇ ਸ਼ੁਰੂ ਤੋਂ ਹੀ ਆਪ ਉਤੇ ਵਾਹਿਗੁਰੂ ਦੀ ਅਪਾਰ ਕ੍ਰਿਪਾ ਸੀ। ਇਸ ਲਈ ਬਾਰ੍ਹਾਂ ਵਰ੍ਹਿਆਂ ਦੀ ਆਯੂ ਵਿਚ ਆਪ ਨੇ ਅਜੀਬ ਅਜੀਬ ਗੱਲਾਂ ਕਰਨੀਆਂ ਤੇ ਕਰਾਮਾਤਾਂ ਵਿਖਾਉਣੀਆਂ ਸ਼ੁਰੂ ਕੀਤੀਆਂ। ਆਪ ਦੇ ਪਵਿੱਤਰ ਮੁਖਾਰਬਿੰਦ ਤੋਂ ਨਿਕਲਿਆ ਹਰ ਬਚਨ ਪੂਰਾ ਹੁੰਦਾ ਅਤੇ ਦੂਰ ਨੇੜੇ ਦੇ ਸਭ ਲੋਕ ਇਹ ਕੌਤਕ ਵੇਖ ਕੇ ਦੰਗ ਰਹਿ ਜਾਂਦੇ। (ਪੰ. 7) ਬਹੁਤ ਸਾਰੇ ਦੇਸ਼ਾਂ ਵਿਚ ਆਪ ਦੀ ਇਹ ਸ਼ੁਹਰਤ ਫੈਲ ਗਈ ਕਿ ਆਪ ਰੱਬ ਦੇ ਭਜਨੀਕ ਤੇ ਉਸ ਤਕ ਪਹੁੰਚੇ ਹੋਏ (ਸੰਤ) ਹਨ। ਆਪ ਬਾਰੇ ਇਹ ਖ਼ਬਰਾਂ ਸੁਣ ਕੇ ਹਰ ਸ਼ਹਿਰ ਤੇ ਹਰ ਪ੍ਰਾਂਤ ਤੋਂ ਲੋਕੀਂ ਆਪ ਦੀ ਸੇਵਾ ਵਿਚ ਹਾਜ਼ਿਰ ਹੁੰਦੇ ਤੇ ਖ਼ੁਸ਼ੀਆਂ ਪ੍ਰਾਪਤ ਕਰਦੇ। ਆਪ ਦੇ ਦੀਦਾਰ ਸਦਕਾ ਉਨ੍ਹਾਂ ਦੀਆਂ ਅੱਖਾਂ ਵਿਚ ਨਵੀਨ ਅਤੇ ਅਮੁੱਕ ਰੋਸ਼ਨੀ ਭਰ ਜਾਂਦੀ। ਆਪ ਨੇ ਅਨੇਕਾਂ ਦੇਸ਼ਾਂ ਦੀ ਯਾਤਰਾ ਕੀਤੀ ਅਤੇ ਉਨ੍ਹਾਂ ਸਮਕਾਲੀ ਬਜ਼ੁਰਗਾਂ ਤੇ ਵਿਦਵਾਨਾਂ ਨਾਲ ਮੁਲਾਕਾਤ ਕੀਤੀ ਜੋ ਉਸ ਥਾਂ ਤੇ ਰਹਿੰਦੇ ਸਨ। ਆਪ ਅਜੀਬ ਕੌਤਕ ਵਿਖਾਉਂਦੇ ਅਤੇ ਅਜੀਬ ਅਜੀਬ ਗੱਲਾਂ ਤੇ ਵਿਚਾਰ-ਵਟਾਂਦਰਾ ਕਰਦੇ ਅਤੇ ਉਨ੍ਹਾਂ ਸਾਰਿਆਂ ਨੂੰ ਆਪਣਾ ਸਿੱਖ ਬਣਾ ਲੈਂਦੇ।

ਆਪ ਦੇ ਪਵਿੱਤਰ ਹਾਲਾਤ ਨੂੰ ਵੇਰਵੇ ਸਹਿਤ ਲਿਖਣ ਲਈ ਗੁਰਮੁਖੀ ਬੋਲੀ ਵਿਚ ਜਨਮਸਾਖੀ ਪੁਸਤਕ ਦੀ ਰਚਨਾ ਕੀਤੀ ਗਈ। ਸ੍ਰੋਤੇ ਅਤੇ ਪਾਠਕ ਇਸ ਦੇ ਪਾਠ ਕਰਨ ਅਤੇ ਸੁਣਨ ਵਿਚ ਬਹੁਤ ਪ੍ਰਸੰਨਤਾ ਅਤੇ ਖੁਸ਼ੀ ਪ੍ਰਾਪਤ ਕਰਦੇ ਹਨ। ਆਪ ਦੇ ਉੱਚੇ ਦਰਬਾਰ ਵਿਚ ਮਰਦਾਨਾ ਨਾਂ ਦਾ ਇਕ ਰਬਾਬੀ ਰਹਿੰਦਾ ਸੀ। ਉਹ ਹਰ ਵੇਲੇ

ਰਬਾਬ ਉੱਤੇ ਈਸ਼ਵਰ ਦੀ ਏਕਤਾ ਦੇ ਗੀਤ ਗਾਉਂਦਾ, ਦੁਨੀਆਂ ਤੋਂ ਇਸ ਬੇਨਿਆਜ਼ (ਗੁਰੂ) ਦੀਆਂ ਮਿਹਰਾਂ ਦਾ ਪਾਤਰ ਬਣਦਾ ਅਤੇ ਉਸ ਦੀ ਬਜ਼ੁਰਗੀ ਦੀਆਂ ਮਹਾਨ ਕਿਰਨਾਂ ਨਾਲ ਉਸ ਦਾ ਚਿਹਰਾ ਜਗਮਗਾ ਉੱਠਦਾ। ਵਾਹਿਗੁਰੂ ਦੀ ਪਛਾਣ ਰਖਣ ਵਾਲੇ ਇਸ (ਗੁਰੂ) ਨੇ ਹਿੰਦੀ ਕਵਿਤਾ ਵਿਚ ਇਕ ਗ੍ਰੰਥ ਰਚਿਆ ਜਿਸ ਨੂੰ ਸੁਖਮਨੀ ਕਿਹਾ ਜਾਣ ਲੱਗਾ। ਇਸ ਪੁਸਤਕ ਦੀ ਸ਼ੈਲੀ ਇੰਨੀ ਪ੍ਰਭਾਵਸ਼ਾਲੀ ਹੈ ਕਿ ਇਸ ਦਾ ਪਾਠ ਸ੍ਰਵਣ ਕਰਦਿਆਂ ਸਾਰੇ ਸ੍ਰੋਤਿਆਂ ਦੇ ਦਿਲਾਂ ਵਿਚ (ਗੁਰੂ ਸਾਹਿਬ ਦੇ) ਮਾਰਗ ਲਈ ਅਥਾਹ ਸ਼ਰਧਾ ਉਤਪੰਨ ਹੋ ਜਾਂਦੀ ਹੈ ਅਤੇ ਮਨੁੱਖ ਨਫ਼ਸਾਨੀ ਖ਼ਾਹਿਸ਼ਾਂ ਦੀ ਗ਼ੁਲਾਮੀ ਤੋਂ ਮੁਕਤ ਹੋ ਜਾਂਦਾ ਹੈ। ਖ਼ੁਦਾ-ਸ਼ਿਨਾਸ ਲੋਕਾਂ ਦਾ ਇਹ ਮਹਾਨ ਆਗੂ ਸਲੀਮ ਸ਼ਾਹ ਅਫ਼ਗਾਨ ਦੇ ਸਮੇਂ 70 ਵਰ੍ਹਿਆਂ ਦੀ ਆਯੂ ਵਿਚ ਇਸ ਨਾਸ਼ਵੰਤ ਸੰਸਾਰ ਤੋਂ ਅਕਾਲ ਚਲਾਣਾ ਕਰ ਗਿਆ।[1] ....ਆਪ ਦੇ ਪੁੱਤਰ ਦਾ ਨਾਂ ਲਖਮੀ ਦਾਸ ਸੀ ਪਰ ਉਸ ਦੇ ਭਾਗਾਂ ਵਿਚ ਹਕੀਕੀ ਰਾਜ ਤੇ ਅਜ਼ਲੀ ਖ਼ਜ਼ਾਨੇ ਦੀ ਨਿਆਮਤ ਨਹੀਂ ਸੀ ਲਿਖੀ। ਲਹਿਣਾ ਨਾਂ ਦਾ ਇਕ ਤ੍ਰੇਹਣ ਖੱਤਰੀ (ਗੁਰੂ ਸਾਹਿਬ) ਦਾ ਸੱਚਾ, ਸੁੱਚਾ, ਖਰਾ ਤੇ ਸ਼ੁਭ-ਇੱਛਕ ਸੇਵਾਦਾਰ ਅਤੇ ਪੱਕਾ ਰਾਜ਼ਦਾਰ ਸੀ। (ਗੁਰੂ ਸਾਹਿਬ) ਨੇ ਆਪਣੀ ਪਵਿੱਤਰ ਰਸਨਾ ਤੋਂ ਉਸ ਨੂੰ ਗੁਰੂ ਅੰਗਦ ਦੇ ਖ਼ਿਤਾਬ ਨਾਲ ਨਿਵਾਜਿਆ ਅਤੇ ਅੰਤਿਮ ਸਮੇਂ ਉਸ ਨੂੰ ਆਪਣਾ ਉੱਤਰਾਧਿਕਾਰੀ ਨਿਯੁਕਤ ਕਰ ਦਿੱਤਾ।

ਗੁਰੂ ਅੰਗਦ ਤੇਰ੍ਹਾਂ ਵਰ੍ਹੇ ਗੁਰ-ਗੱਦੀ ਨੂੰ ਸਸ਼ੋਭਿਤ ਕਰਨ ਮਗਰੋਂ ਸ੍ਵਰਗਵਾਸ ਹੋ ਗਏ। ਕਾਇਮ-ਮੁਕਾਮ (ਪੁੱਤਰ) ਹੋਣ ਦੇ ਬਾਵਜੂਦ ਆਪ ਨੇ ਆਪਣੇ ਵਿਸ਼ੇਸ਼ ਸੇਵਾਦਾਰ ਅਮਰਦਾਸ ਭੱਲਾ ਨੂੰ ਗੱਦੀ ਤੇ ਬਿਠਾਇਆ। ਅਮਰਦਾਸ ਨੂੰ ਰੱਬੀ ਏਕਤਾ ਦਾ ਪੂਰਨ ਵਿਸ਼ਵਾਸ ਸੀ। ਇਨ੍ਹਾਂ ਨੇ 22 ਵਰ੍ਹੇ ਮਨੁੱਖਤਾ ਦੀ ਅਗਵਾਈ ਲਈ ਅਤਿਅੰਤ ਉੱਦਮ ਕੀਤਾ। ਇਸ ਪਿੱਛੋਂ ਇਹ ਅਕਾਲ ਚਲਾਣਾ ਕਰ ਗਏ। ਆਪ ਦਾ ਪੁੱਤਰ ਕੋਈ ਨਹੀਂ ਸੀ।[2] ਆਪ ਨੇ ਅੰਤਿਮ ਸਮੇਂ ਹਕੀਕਤ-ਪਸੰਦ ਲੋਕਾਂ ਵਿਚੋਂ ਸਭ ਤੋਂ ਸ੍ਰੇਸ਼ਟ ਪ੍ਰਾਣੀ ਰਾਮਦਾਸ ਸੋਢੀ ਨੂੰ ਆਪਣੀ ਥਾਂ ਗੱਦੀ ਤੇ ਬਿਠਾਇਆ। ਇਨ੍ਹਾਂ ਨੇ ਸਤ ਵਰ੍ਹੇ ਗੁਰਿਆਈ ਕੀਤੀ। ਇਨ੍ਹਾਂ ਤੋਂ ਬਾਅਦ ਇਨ੍ਹਾਂ ਦਾ ਸਪੁੱਤਰ ਗੁਰੂ ਅਰਜੁਨ ਗੁਰ-ਗੱਦੀ ਤੇ ਬਿਰਾਜਮਾਨ ਹੋਇਆ। 25 ਵਰ੍ਹਿਆਂ ਮਗਰੋਂ ਇਹ ਚਲਾਣਾ ਕਰ ਗਿਆ। ਇਸ ਤੋਂ ਬਾਅਦ ਗੁਰੂ ਅਰਜੁਨ ਦੇ ਸਪੁੱਤਰ ਗੁਰੂ ਹਰਿਗੋਬਿੰਦ ਸਾਹਿਬ ਗੱਦੀ ਤੇ ਬੈਠੇ। ਆਪ ਨੇ 17 ਵਰ੍ਹੇ ਲੋਕਾਂ ਦੀ ਅਗਵਾਈ ਕੀਤੀ ਅਤੇ ਫਿਰ ਆਪਣੇ ਛੋਟੇ ਪੁੱਤਰ ਹਰਿਕ੍ਰਿਸ਼ਨ ਨੂੰ ਗੁਰਿਆਈ ਦੇ ਕੇ ਸ੍ਵਰਗਵਾਸ ਹੋ ਗਏ। ਇਨ੍ਹਾਂ ਤੋਂ ਬਾਅਦ ਗੁਰੂ ਹਰਿਗੋਬਿੰਦ

---

1. ਗੁਰੂ ਨਾਨਕ ਦੇਵ 7 ਸਤੰਬਰ, 1539 ਨੂੰ ਜੋਤੀ ਜੋਤ ਸਮਾਏ। ਉਸ ਵੇਲੇ ਬਾਬਰ ਦੇ ਪੁੱਤਰ ਹੁਮਾਯੂੰ ਦਾ ਰਾਜ ਸੀ, ਭਾਵੇਂ ਅਫ਼ਗ਼ਾਨਾਂ ਦੇ ਆਗੂ ਸ਼ੇਰ ਸ਼ਾਹ ਨੇ ਪੂਰਬੀ ਭਾਰਤ ਵਿਚ ਮੁਗ਼ਲਾਂ ਵਿਰੁੱਧ ਵਿਦ੍ਰੋਹ ਕੀਤਾ ਹੋਇਆ ਸੀ।
2. ਲੇਖਕ ਦੀ ਭੁੱਲ ਹੈ, ਗੁਰੂ ਅਮਰਦਾਸ ਦੇ ਦੋ ਪੁਤਰ ਮੋਹਨ ਅਤੇ ਮੋਹਰੀ ਜੀ ਸਨ।

ਸਾਹਿਬ ਦੇ ਛੋਟੇ ਪੁੱਤਰ ਤੇਗ ਬਹਾਦਰ ਸਾਹਿਬ ਨੇ ਗੁਰ-ਗੱਦੀ ਤੇ ਬੈਠ ਕੇ ਲੋਕਾਂ ਦੀ ਅਗਵਾਈ ਕੀਤੀ। ਅੰਤ, ਵਾਹਿਗੁਰੂ ਦੀ ਆਗਿਆ ਸਿਰ ਮੱਥੇ ਤੇ ਮੰਨਦੇ ਹੋਏ ਆਪ ਆਲਮਗੀਰ ਬਾਦਸ਼ਾਹ ਪਾਸ ਕੈਦ ਹੋ ਗਏ ਅਤੇ 1051 ਹਿਜਰੀ, ਮੁਤਾਬਿਕ 17 ਆਲਮਗੀਰੀ, ਬਾਦਸ਼ਾਹ ਆਲਮਗੀਰ ਦੀ ਆਗਿਆ (ਪੰ. 8) ਨਾਲ ਸ਼ਾਹਜਹਾਨਾਬਾਦ ਵਿਚ ਸ਼ਹੀਦ ਕਰ ਦਿੱਤੇ ਗਏ। ਇਨ੍ਹਾਂ ਮਗਰੋਂ ਮਾਰਫ਼ਤ ਦੀ ਰੰਗਤ ਵਿਚ ਰੰਗੇ ਹੋਏ ਖ਼ੁਦਾ-ਸ਼ਿਨਾਸਾਂ ਵਿਚੋਂ ਸਭ ਤੋਂ ਉੱਤਮ ਪੁਰਖ ਗੁਰੂ ਗੋਬਿੰਦ ਸਿੰਘ ਦਾ ਆਗਮਨ ਹੋਇਆ। ਆਪ ਇਸ ਘਟੀਆ ਦੁਨੀਆਂ ਦੀਆਂ ਖੱਚਤਾਂ ਤੋਂ ਬਹੁਤ ਬੁਲੰਦ ਅਤੇ ਸਦਾ ਉਸ ਬੇ-ਨਜ਼ੀਰ ਵਾਹਿਗੁਰੂ ਦੀ ਯਾਦ ਵਿਚ ਮਗਨ ਰਹਿੰਦੇ, ਜਿਸ ਦਾ ਹੋਰ ਕੋਈ ਸਾਨੀ ਨਹੀਂ ਹੈ। ਆਪ ਵਾਹਿਗੁਰੂ ਦੀ ਉਪਾਸਨਾ ਕਰਨ ਵਾਲੇ ਤੇ ਵਾਹਿਗੁਰੂ ਦੇ ਸ਼ਰਧਾਲੂਆਂ ਦੀ ਰਹਿਨੁਮਾਈ ਕਰਨ ਵਾਲੇ ਸਨ. . .

## (ਅ)

## ਗੁਰੂ ਸਾਹਿਬਾਨ ਦੇ ਘਰਾਣੇ ਦੇ ਵੇਰਵੇ ਸਹਿਤ ਹਾਲਾਤ ਮੁਢ ਕਦੀਮ ਤੋਂ

ਕਾਲੂ ਨਾਂ ਦੇ ਬੇਦੀ ਖੱਤਰੀ ਦੇ ਘਰ ਨਾਨਕ ਨਾਂ ਦੇ ਇਕ ਅਜੇਹੇ ਬਾਲਕ ਨੇ ਜਨਮ ਲਿਆ ਜਿਸ ਦੇ ਮਸਤਕ ਤੇ ਖੇੜਾ ਸੀ ਅਤੇ ਜਿਸ ਉੱਤੇ ਹਕੀਕਤ ਦਾ ਸਿਤਾਰਾ ਆਪਣੀਆਂ ਰੋਸ਼ਨ ਕਿਰਨਾਂ ਦੀ ਤੇਜ਼ ਚਮਕ ਸੁੱਟ ਰਿਹਾ ਸੀ। ਇਨ੍ਹਾਂ ਦਾ ਪਿਤਾ ਸਰਕਾਰੀ ਮੁਨਸ਼ੀ ਸੀ। ਪੰਜ ਵਰ੍ਹਿਆਂ ਦੀ ਆਯੂ ਵਿਚ ਇਨ੍ਹਾਂ ਨੂੰ ਇਕ ਮਹਾਨ ਅਧਿਆਪਕ ਪਾਸ ਵਿਦਿਆ-ਪ੍ਰਾਪਤੀ ਲਈ ਭੇਜਿਆ ਗਿਆ, ਪਰ ਆਪ ਤਾਂ ਅਜ਼ਲ ਤੋਂ ਸਿੱਖਿਆ ਲੈ ਕੇ ਆਏ ਸਨ ਅਤੇ ਵਾਹਿਗੁਰੂ ਦੀ ਸਦੀਵੀ ਦਰਗਾਹ ਵਿਚ ਪਾਠ ਪੜ੍ਹ ਚੁੱਕੇ ਸਨ। ਇਸ ਲਈ, ਆਪ ਨੇ ਇਸ ਅਧਿਆਪਕ ਤੋਂ ਸਿਵਾਏ ਅਲਿਫ਼ ਅੱਖਰ ਦੇ ਹੋਰ ਕੁਝ ਨਾ ਸਿਖਿਆ। ਅਲਿਫ਼ ਅੱਖਰ ਇਸ ਲਈ ਪੜ੍ਹਿਆ ਕਿ ਇਹ ਵਾਹਿਗੁਰੂ ਦੀ ਏਕਤਾ ਦਾ ਸੂਚਕ ਸੀ।

(i) ਅਲਿਫ਼ ਹਕੀਕਤ ਹੈ, ਇਸ ਲਈ ਇਹ 'ਜਾਨ' ਪਦ ਦੇ ਵਿਚਕਾਰ ਆਉਂਦਾ ਹੈ।

(ii) ਵਾਉ ਵਿਚ ਵਿੰਗ ਟੇਡ ਹੈ, ਇਸ ਲਈ ਵਾਉ ਖ਼ੂਨ ਸ਼ਬਦ ਦੇ ਵਿਚਕਾਰ ਲਿਖੀ ਜਾਂਦੀ ਹੈ।

ਅਧਿਆਪਕ ਨੇ ਜੋ ਸਿਖਾਇਆ, ਆਪ ਨੇ ਇਕ ਇਕ ਅੱਖਰ ਉਤੇ ਮਾਰਫ਼ਤ ਦਾ ਇਕ ਇਕ ਬੈਂਤ ਪੜ੍ਹ ਦਿੱਤਾ ਅਤੇ ਕਿਹਾ ਕਿ ਮੈਂ ਤਾਂ ਅਜੇਹੀ ਵਿਦਿਆ ਦਾ ਜਾਚਕ ਹਾਂ ਜੋ ਮੇਰੀ ਮੁਕਤੀ ਦਾ ਸਾਧਨ ਬਣੇ ਅਤੇ ਮੈਨੂੰ ਨਫ਼ਸਾਨੀ ਖ਼ਾਹਿਸ਼ਾਂ ਦੀ ਗ਼ੁਲਾਮੀ ਤੋਂ ਮੁਕਤ ਕਰਾਏ। ਮੇਰੇ ਸਤਿਕਾਰੇ ਅਧਿਆਪਕ ਜੋ ਕੁਝ ਫ਼ਰਮਾਉਂਦੇ ਹਨ ਉਹ ਤਾਂ ਮੇਰੇ ਲਈ ਬੰਧਨਾਂ ਦਾ ਕਾਰਣ ਬਣੇਗਾ। ਉਸ ਦੀ ਸਿੱਖਿਆ ਮੈਨੂੰ ਪੱਕੀਆਂ

ਬੇੜੀਆਂ ਵਿਚ ਬੰਨ੍ਹ ਦੇਵੇਗੀ ਅਤੇ ਦੂਈ ਤੇ ਵੈਰ-ਵਿਰੋਧ ਦੀਆਂ ਅਜੇਹੀਆਂ ਭਾਵਨਾਵਾਂ ਪੈਦਾ ਕਰ ਦੇਵੇਗੀ ਜਿਨ੍ਹਾਂ ਤੋਂ ਛੁਟਕਾਰਾ ਪਾਉਣਾ ਸੰਭਵ ਨਾ ਹੋਵੇਗਾ। ਇਨ੍ਹਾਂ ਦੇ ਪਿਤਾ ਨੂੰ ਇਨ੍ਹਾਂ ਦੀ ਉੱਚੀ ਪਦਵੀ ਦਾ ਕੋਈ ਗਿਆਨ ਨਹੀਂ ਸੀ। ਇਸ ਲਈ ਉਸ ਨੇ ਗੁਰੂ ਸਾਹਿਬ ਨੂੰ ਗਊਆਂ ਚਾਰਨ ਦੇ ਕੰਮ ਤੇ ਲਾ ਦਿੱਤਾ। ਉੱਚੇ ਮਰਤਬੇ ਵਾਲੇ ਗੁਰੂ ਨੇ ਵਾਹਿਗੁਰੂ ਦੀ ਆਗਿਆ ਸਿਰ-ਮੱਥੇ ਤੇ ਮੰਨੀ। ਕੁਝ ਚਿਰ ਜ਼ਾਹਿਰਾ ਤੌਰ ਤੇ ਕਾਰ-ਵਿਹਾਰ ਵਿਚ ਲੱਗੇ ਰਹੇ, ਪਰ ਦਿਲ ਵਿਚ ਵਾਹਿਗੁਰੂ ਦਾ ਸਿਮਰਨ ਤੇ ਉਸ ਦੀ ਪੂਜਾ ਕਰਦੇ ਰਹੇ ਕਿਉਂਕਿ ਉਨ੍ਹਾਂ ਨੂੰ ਵਿਸ਼ਵਾਸ ਸੀ ਕਿ ਇਸ ਸੰਸਾਰ ਦੀ ਕੋਈ ਵਸਤੂ ਉਸਦੇ ਵਾਹਿਗੁਰੂ ਦੇ ਰਾਹ ਵਿਚ ਰੁਕਾਵਟ ਨਹੀਂ ਪਾ ਸਕਦੀ।

*ਸਾਖੀ:-*

ਇਕ ਦਿਨ ਦੀ ਗੱਲ ਹੈ ਕਿ (ਉਨ੍ਹਾਂ) ਦੀਆਂ ਗਊਆਂ ਉਸ ਇਲਾਕੇ ਦੇ ਇਕ ਜ਼ਿਮੀਂਦਾਰ ਦੇ ਖੇਤ ਵਿਚ ਵੜ ਕੇ ਇਸ ਤਰ੍ਹਾਂ ਖੇਤ ਨੂੰ ਚਰ ਗਈਆਂ ਕਿ ਉਸ ਵਿਚ ਘਾਹ ਤਕ ਦਾ ਨਾਂ ਨਾ ਰਿਹਾ। ਉਸ ਜ਼ਿਮੀਂਦਾਰ ਨੇ ਰਾਇ ਭੋਇ ਪਾਸ ਜਾ ਸ਼ਿਕਾਇਤ ਕੀਤੀ। ਉਸ ਨੇ ਗੁਰੂ ਸਾਹਿਬ ਨੂੰ ਸੱਦਿਆ ਅਤੇ ਪੁੱਛ-ਪ੍ਰਤੀਤ ਕੀਤੀ। ਆਪ ਨੇ ਆਪਣੀ ਪਵਿੱਤਰ ਰਸਨਾ ਤੋਂ ਫ਼ੁਰਮਾਇਆ ਕਿ ਕਿਸਾਨ ਜੋ ਕਹਿੰਦਾ ਹੈ ਉਸ ਵਿਚ ਰਤੀ ਮਾਤਰ ਵੀ ਸੱਚਾਈ ਨਹੀਂ। ਹਾਕਿਮ ਦੇ ਆਦਮੀਆਂ ਅਤੇ ਉਸ ਕਿਸਾਨ ਨੇ ਜਾ ਕੇ ਵੇਖਿਆ ਕਿ ਖੇਤ ਤਾਂ ਪਹਿਲਾਂ ਨਾਲੋਂ ਵੀ ਵਧੇਰੇ ਹਰਿਆ ਭਰਿਆ ਹੈ। ਇਹ ਰੱਬ ਦੀ ਕੁਦਰਤ ਦਾ ਚਮਤਕਾਰ ਸੀ ਕਿ ਉਹ ਖੇਤ ਹਰਿਆ ਭਰਿਆ ਹੋ ਗਿਆ। ਇਹ ਕੌਤਕ ਵੇਖ ਕੇ ਲੋਕ ਬਹੁਤ ਹੈਰਾਨ ਹੋਏ।

*(ਪੰ. 9) ਸਾਖੀ:-*

ਇਕ ਦਿਨ ਰੱਬ ਦਾ ਇਹ ਮਹਾਨ ਸੇਵਕ (ਗੁਰੂ ਸਾਹਿਬ) ਇਕ ਰੁੱਖ ਦੀ ਛਾਵੇਂ ਆਰਾਮ ਕਰ ਰਿਹਾ ਸੀ। ਉਥੋਂ ਦਾ ਹਾਕਿਮ[1] ਸੈਰ ਕਰਦਿਆਂ ਉਸ ਰਸਤਿਓਂ ਲੰਘਿਆ। ਦੁਪਹਿਰ ਢੱਲ ਰਹੀ ਸੀ। (ਹਾਕਿਮ ਨੇ ਵੇਖਿਆ) ਕਿ ਰੁੱਖ ਦੀ ਛਾਂ ਨਹੀਂ ਰਹੀ ਅਤੇ ਇਕ ਬਹੁਤ ਵੱਡੇ ਸੱਪ ਨੇ ਆਪ ਦੇ ਪਵਿੱਤਰ ਸਿਰ ਉਤੇ ਆਪਣਾ ਫਣ ਖਿਲਾਰ ਕੇ ਛਾਂ ਕੀਤੀ ਹੋਈ ਹੈ ਅਤੇ ਧੁੱਪ ਤੋਂ ਬਚਾ ਰਖਿਆ ਹੈ। ਹਾਕਿਮ ਨੇ ਇਹ ਅਜੀਬ ਕੌਤਕ ਵੇਖਿਆ ਤਾਂ ਉਸ ਨੂੰ ਨਿਸ਼ਚਾ ਹੋ ਗਿਆ ਕਿ ਇਹ ਸ਼ਖ਼ਸ ਮਾਰਫ਼ਤ ਤੋਂ ਖ਼ਾਲੀ ਨਹੀਂ। ਇਹ ਤਾਂ ਰੱਬ ਦੇ ਭੇਦ ਜਾਣਨ ਵਾਲਿਆਂ ਦੀਆਂ ਰਮਜ਼ਾਂ ਦਾ ਜਾਣਨਹਾਰ ਹੈ ਅਤੇ ਰੱਬ ਦਾ ਸਿਮਰਨ ਕਰਨ ਵਾਲਿਆਂ ਦਾ ਆਗੂ ਹੈ। ਇਥੇ ਹੀ ਬੱਸ ਨਹੀਂ,ਇਹ ਤਾਂ ਇਕ ਉੱਤਮ ਫ਼ਕੀਰ ਅਤੇ ਮਹਾਨ ਵਲੀ ਅੱਲਾਹ ਹੈ; ਇਸ ਘਟੀਆ ਸੰਸਾਰ ਦੀਆਂ ਆਮ ਬਨਾਵਟੀ ਗੱਲਾਂ ਤੇ ਰਸਮੀ ਤਕੱਲੁਫ਼ਾਂ ਤੋਂ ਬਹੁਤ ਉੱਚਾ ਹੈ। ਉਸ ਹਾਕਿਮ ਨੇ

---

1. ਇਹ ਹਾਕਿਮ ਰਾਇ ਬੁਲਾਰ ਸੀ।

ਇਨ੍ਹਾਂ ਦੇ ਪਿਤਾ ਨੂੰ ਦੱਸਿਆ ਕਿ ਅਜੇਹੇ ਉੱਤਮ ਤੇ ਸ੍ਰੇਸ਼ਟ ਪੁਰਸ਼ ਨੂੰ ਘ੍ਰਿਣਾ ਨਹੀਂ ਕਰਨੀ ਚਾਹੀਦੀ। ਇਸ ਉੱਤੇ ਰੱਬ ਨੇ ਆਪਣੀਆਂ ਮਿਹਰਾਂ ਦੀ ਵਰਖਾ ਕੀਤੀ ਹੋਈ ਹੈ। ਇਸ ਤੋਂ ਬਾਅਦ ਰੱਬ ਦੇ ਸਿਮਰਨ ਅਤੇ ਉਸ ਦੀ ਪੂਜਾ ਕਾਰਣ ਲੋਕਾਂ ਵਿਚ ਆਪ ਦੀ ਸ਼ੁਹਰਤ ਫੈਲ ਗਈ। ਜਿਉਂ ਜਿਉਂ ਸਮਾਂ ਬੀਤਦਾ ਗਿਆ, ਰੱਬ ਨਾਲ ਇਨ੍ਹਾਂ ਦਾ ਪ੍ਰੇਮ ਵੀ ਵਧਦਾ ਗਿਆ, ਅਤੇ ਆਪ ਨੂੰ ਸਦਾ ਨਾਮ-ਖ਼ੁਮਾਰੀ ਚੜ੍ਹੀ ਰਹਿੰਦੀ। ਆਪ ਨੇ ਤਿੰਨ ਚਾਰ ਮਹੀਨੇ ਕੁਝ ਨਾ ਖਾਧਾ। ਇਸ ਲਈ ਆਪ ਦੇ ਪਿਤਾ ਨੂੰ ਫ਼ਿਕਰ ਹੋਇਆ ਅਤੇ ਇਲਾਜ ਲਈ ਹਕੀਮ ਨੂੰ ਬੁਲਾਇਆ। ਪਰ ਆਪ ਨੇ ਹਕੀਮ ਨੂੰ ਨਬਜ਼ ਵਿਖਾਉਣ ਤੋਂ ਨਾਂਹ ਕਰ ਦਿੱਤੀ, ਅਤੇ ਇਸ ਭਾਵ ਵਾਲੀ ਕਵਿਤਾ ਪੜ੍ਹ ਸੁਣਾਈ।

ਬੈਂਤ: ਅੰਦਰਲੀ ਪੀੜਾ ਨੂੰ ਤਾਂ ਤੂੰ ਜਾਣਦਾ ਨਹੀਂ,
ਬਾਹਰਲੇ ਰੋਗ ਦਾ ਕੀ ਇਲਾਜ ਕਰੇਂਗਾ ?

ਮਗਰੋਂ ਆਪ ਨੇ ਫ਼ੁਰਮਾਇਆ ਕਿ ਥੋੜੇ ਸਮੇਂ ਵਿਚ ਇਹ ਰੋਗ ਠੀਕ ਹੋ ਜਾਏਗਾ। ਇਸ ਰੋਗ ਦਾ ਕਾਮਿਲ ਤੇ ਮਾਹਿਰ ਹਕੀਮਾਂ ਪਾਸ ਕੋਈ ਇਲਾਜ ਨਹੀਂ।

ਆਪ ਜਦ ਜਵਾਨ ਹੋਏ ਤਾਂ ਆਪ ਦੇ ਪਿਤਾ ਨੇ ਆਪ ਦੇ ਤਰਲੇ ਮਿੰਨਤਾਂ ਕਰ ਕੇ ਆਪ ਦਾ ਵਿਆਹ ਕਰ ਦਿੱਤਾ। ਗੁਰੂ ਨਾਨਕ ਇਸਤਰੀਆਂ ਦੀ ਸੰਗਤ ਤੋਂ ਦੂਰ ਰਹਿੰਦਾ। ਇਸ ਲਈ ਆਪ ਆਪਣੀ ਪਤਨੀ ਕੋਲ ਵੀ ਨਾ ਜਾਂਦੇ। ਆਪ ਨੇ ਪਤਨੀ ਨੂੰ ਦੋ ਲੌਂਗ ਦਿੱਤੇ ਅਤੇ ਕਿਹਾ ਕਿ ਇਨ੍ਹਾਂ ਦੇ ਖਾਣ ਨਾਲ ਉਨ੍ਹਾਂ ਦੇ ਘਰ ਦੋ ਪੁੱਤਰ ਜਨਮ ਲੈਣਗੇ। ਯੋਗ ਸਮੇਂ ਤੇ ਆਪ ਦੇ ਘਰ ਦੋ ਪੁੱਤਰਾਂ ਨੇ ਜਨਮ ਲਿਆ। ਇਕ ਦਾ ਨਾਂ ਸ੍ਰੀ ਚੰਦ ਤੇ ਦੂਜੇ ਦਾ ਨਾਂ ਲਖਮੀ ਚੰਦ ਰਖਿਆ ਗਿਆ।

ਇਸ ਤੋਂ ਪਿਛੋਂ ਗੁਰੂ ਸਾਹਿਬ ਆਲੇ-ਦੁਆਲੇ ਦੇ ਦੇਸ਼ਾਂ ਦੀ ਸੈਰ ਤੇ ਯਾਤਰਾ ਤੇ ਤੁਰ ਪਏ। ਸਭ ਤੋਂ ਪਹਿਲਾਂ ਆਪ ਸੁਲਤਾਨ ਪੁਰ ਵਿਚ ਆਪਣੀ ਵੱਡੀ ਭੈਣ ਨਾਨਕੀ ਪਾਸ ਪੁੱਜੇ। ਆਪ ਨੂੰ ਵਿਹਲਾ ਵੇਖ ਕੇ ਆਪ ਦੀ ਭੈਣ ਨੇ ਨਵਾਬ ਦੌਲਤ ਖ਼ਾਨ ਦਾ ਮੋਦੀ ਖਾਨਾ ਆਪਣੇ ਭਰਾ ਦੇ ਸਪੁਰਦ ਕਰਾ ਦਿੱਤਾ। ਆਪ ਤਾਂ ਇਹ ਕੰਮ ਨਹੀਂ ਸਨ ਕਰਨਾ ਚਾਹੁੰਦੇ, ਪਰ (ਭੈਣ) ਦਾ ਦਿਲ ਰੱਖਣ ਅਤੇ ਕਈ (ਸੰਸਾਰਕ) ਗੱਲਾਂ ਨੂੰ ਮੁੱਖ ਰਖ ਕੇ ਆਪ ਨੇ ਕੰਮ ਕਰਨਾ ਸਵੀਕਾਰ ਕਰ ਲਿਆ। ਆਪ ਪਾਸ ਜੋ ਵੀ ਫ਼ਕੀਰ, ਗ਼ਰੀਬ-ਗ਼ੁਰਬਾ,ਆਜਿਜ਼,ਮਸਕੀਨ,ਨਿਤਾਣਾ ਤੇ ਮੁਥਾਜ ਆਉਂਦਾ, ਆਪ ਉਸ ਨੂੰ ਰੋਟੀ ਪਾਣੀ ਤੇ ਵਸਤਰ ਆਦਿ ਦੇ ਕੇ ਬਹੁਤ ਸੇਵਾ ਕਰਦੇ। ਕੁਝ ਲੋਕਾਂ ਨੂੰ ਗੁਰੂ ਸਾਹਿਬ ਦੀ ਮਹਾਨਤਾ ਦਾ ਕੋਈ ਗਿਆਨ ਨਹੀਂ ਸੀ। ਇਸ ਲਈ ਉਨ੍ਹਾਂ ਨੇ ਗੁਰੂ ਸਾਹਿਬ ਵਿਰੁੱਧ ਚੁਗ਼ਲੀ ਕੀਤੀ ਅਤੇ ਕਿਹਾ ਕਿ ਉਹ ਤਾਂ ਨਵਾਬ ਦਾ ਧਨ ਲੁਟਾ ਰਿਹਾ ਹੈ। ਕੁਝ ਲੋਕਾਂ ਦੇ ਭੜਕਾਨ ਉੱਤੇ ਜਦ ਹਿਸਾਬ ਕਿਤਾਬ ਦੀ ਪੜਤਾਲ ਕੀਤੀ ਗਈ ਤਾਂ ਗੁਰੂ ਸਾਹਿਬ ਦਾ ਰੁਪਿਆ ਨਵਾਬ ਦੇ ਜ਼ਿੰਮੇ ਨਿਕਲਿਆ।

ਆਪ ਦਾ ਚਿੱਤ ਤਾਂ ਸੱਚੇ ਤੇ ਹਕੀਕੀ ਪ੍ਰੀਤਮ ਪਿਆਰੇ ਨਾਲ ਲੱਗਾ ਰਹਿੰਦਾ

ਸੀ, ਇਸ ਲਈ ਆਪ ਸਦਾ ਉਸ ਦੇ ਨਾਂ ਦੇ ਸਿਮਰਨ ਵਿਚ ਲੱਗੇ ਰਹਿੰਦੇ। ਇਕ ਦਿਨ ਵੇਈਂ ਨਦੀ ਦੇ ਕੰਢੇ ਤੇ ਰੱਬੀ ਮਿਹਰਾਂ ਤੇ ਬਖ਼ਸ਼ਿਸ਼ਾਂ ਦਾ ਭੰਡਾਰ ਆਪ ਲਈ ਖੁੱਲ੍ਹਾ। ਆਪ ਨੇ ਦਾਤਨ ਕੀਤੀ, ਮੂੰਹ ਹੱਥ ਧੋਤਾ ਤੇ ਦਾਤਨ ਨੂੰ ਦਰਿਆ ਦੇ ਕੰਢੇ ਤੇ ਗੱਡ ਦਿੱਤਾ। ਉੱਥੇ ਬੇਰੀ ਦਾ ਰੁੱਖ ਉਗ ਪਿਆ। ਗੁਰੂ ਸਾਹਿਬ ਨੇ ਵੇਈਂ ਨਦੀ ਵਿਚ ਡੁਬਕੀ ਲਾਈ ਅਤੇ ਰੱਬੀ ਮਿਹਰਾਂ ਦੇ ਅਥਾਹ ਸਾਗਰ ਵਿਚ ਗ਼ੋਤੇ ਲਾਣ ਲੱਗੇ। ਉੱਥੇ ਹੀ ਰਹੇ। ਆਪ ਦੇ ਦਿਲ ਵਿਚ ਗ਼ੈਬੋਂ ਆਵਾਜ਼ ਆਈ ਅਤੇ ਆਪ ਨੂੰ ਦੋਹਾਂ ਜਹਾਨਾਂ ਦੀਆਂ ਨੇਕ-ਬਖ਼ਤੀਆਂ ਪ੍ਰਾਪਤ ਹੋ ਗਈਆਂ। ਆਪ ਨੇ ਵਾਹਿਗੁਰੂ ਅਗੇ ਸਿਜਦਾ ਕੀਤਾ ਅਤੇ ਉਸ ਦਾ ਧੰਨਵਾਦ ਕੀਤਾ। ਵਾਹਿਗੁਰੂ ਵਲੋਂ ਹੁਕਮ ਹੋਇਆ ਕਿ ਉਸ (ਗੁਰੂ ਸਾਹਿਬ) ਨੂੰ ਸੰਸਾਰ ਦੀ ਅਗਵਾਈ ਅਤੇ ਲੋਕਾਂ ਦੀ ਰਹਿਨੁਮਾਈ ਲਈ ਭੇਜਿਆ ਗਿਆ ਸੀ, ਉਹ ਇਸ ਘਟੀਆ ਦੁਨੀਆਂ ਦੇ ਵਿਚ ਕਿਉਂ ਫਸ ਗਿਆ ਹੈ। ਉਸ ਨੂੰ ਚਾਹੀਦਾ ਹੈ ਕਿ ਉਹ ਉਥੋਂ ਰੁਖ਼ਸਤ ਲਏ ਅਤੇ ਲੋਕਾਂ ਨੂੰ ਰਾਹ਼ ਵਿਖਾਏ। ਉਸ ਦੇ ਹੱਥ ਤਾਂ ਕਾਰ ਵਲ ਹੋਣੇ ਚਾਹੀਦੇ ਹਨ ਪਰ ਦਿਲ ਯਾਰ ਵਲ ਹੋਣਾ ਚਾਹੀਦਾ ਹੈ। ਉਹ ਇਕ ਪਲ ਲਈ ਵੀ ਵਾਹਿਗੁਰੂ ਦੇ ਸਿਮਰਨ ਤੋਂ ਅਵੇਸਲਾ ਨਹੀਂ ਹੋਣਾ ਚਾਹੀਦਾ। ਤਿੰਨ ਦਿਨਾਂ ਮਗਰੋਂ ਆਪ ਮਸਤੀ ਦੀ ਹਾਲਤ ਵਿਚ ਉਸ ਨਦੀ ਤੋਂ ਬਾਹਰ ਨਿਕਲੇ। ਵਾਹਿਗੁਰੂ ਦੇ ਪ੍ਰੇਮ ਵਿਚ ਮਸਤ ਹੋ ਕੇ ਆਪ ਨੇ ਕਬਰਿਸਤਾਨ ਵਿਚ ਜਾ ਡੇਰਾ ਲਾਇਆ। ਲੋਕਾਂ ਸਮਝਿਆ, ਗੁਰੂ ਸਾਹਿਬ ਨੂੰ ਸ਼ੁਦਾ ਹੋ ਗਿਆ ਹੈ। ਉਨ੍ਹਾਂ ਨੂੰ ਆਪਣੀ ਅਸਲੀ ਹਾਲਤ ਤੇ ਵਾਪਸ ਲਿਆਉਣ ਲਈ ਟੂਣੇ ਟਾਮਣ ਕੀਤੇ ਗਏ। ਹਰਮਲ ਧੁਖਾਈ ਗਈ ਅਤੇ ਊਦ ਜਲਾ ਕੇ ਉਸ ਦੇ ਖ਼ੁਸ਼ਬੂਦਾਰ ਧੂੰਏਂ ਦੀ ਸੁਗੰਧੀ ਦਿੱਤੀ ਗਈ। ਗੁਰੂ ਸਾਹਿਬ ਨੂੰ ਬੁਰਾ ਭਲਾ ਕਹਿਣ ਵਾਲੇ ਕੁਝ ਲੋਕ ਅਜੇਹੇ ਸਨ ਜਿਨ੍ਹਾਂ ਦੇ ਆਪਣੇ ਦਿਲਾਂ ਦੇ ਸ਼ੀਸ਼ੇ ਜ਼ੰਗਾਲੇ ਹੋਏ ਸਨ। ਜਦ ਉਨ੍ਹਾਂ ਨੂੰ ਗੁਰੂ ਬਾਰੇ ਪਤਾ ਲੱਗਾ ਤਾਂ ਉਨ੍ਹਾਂ ਨੇ ਵਾਰ ਵਾਰ ਗੁਰੂ ਸਾਹਿਬ ਤੋਂ ਪੁੱਛਿਆ ਕਿ ਉਹ ਹਿੰਦੂ ਹੈ ਜਾਂ ਮੁਸਲਮਾਨ। ਉਸ ਨੇਕੀ ਦੇ ਪੁੰਜ ਨੇ ਉੱਤਰ ਦਿੱਤਾ ਕਿ ਮੈਂ ਧਰਮਾਂ ਦੀ ਕੈਦ ਤੋਂ ਆਜ਼ਾਦ ਤੇ ਪਾਕ ਹਾਂ। ਮੈਂ ਤਾਂ ਖ਼ੁਦਾ ਦਾ ਬੰਦਾ ਅਤੇ ਉਸ ਦਾ ਹੀ ਗ਼ੁਲਾਮ ਹਾਂ। ਸੰਸਾਰ ਦੇ ਸਾਰੇ ਧਰਮ ਤੇ ਧਾਰਮਕ ਵਿਚਾਰ ਪਰਮੇਸ਼ਰ ਨੇ ਆਪ ਬਣਾਏ ਹਨ। ਅਜੇਹੀ ਗੋਸ਼ਟੀ ਦੇ ਦੌਰਾਨ ਮੁਸਲਮਾਨਾਂ ਨੇ ਬੜੀ ਸਖ਼ਤੀ ਨਾਲ ਗੁਰੂ ਸਾਹਿਬ ਨੂੰ ਕਿਹਾ, ਕਿ ਜੇ ਸਾਰੇ ਧਰਮ ਪਰਮੇਸ਼ਰ ਦੀ ਆਪਣੀ ਉਪਜ ਹਨ ਤਾਂ ਤੁਸੀਂ ਸਾਡੇ ਨਾਲ ਮਸੀਤੇ ਜਾ ਕੇ ਨਮਾਜ਼ ਕਿਉਂ ਨਹੀਂ ਪੜ੍ਹਦੇ। ਉਨਾਂ ਨੇ ਬਦੋ ਬਦੀ ਤੇ ਜ਼ਬਰਦਸਤੀ ਗੁਰੂ ਸਾਹਿਬ ਨੂੰ ਮਸੀਤੇ ਲੈ ਆਂਦਾ। ਸਬੱਬ ਨਾਲ ਨਵਾਬ ਦੌਲਤ ਖ਼ਾਨ ਵੀ ਮਸੀਤ ਵਿਚ ਮੌਜੂਦ ਸੀ। ਗੁਰੂ ਸਾਹਿਬ ਨੇ ਨਵਾਬ, ਕਾਜ਼ੀ ਤੇ ਹੋਰ ਕਿਸੇ ਮੁਸਲਮਾਨ ਨੂੰ ਸਲਾਮ ਨਾ ਕੀਤੀ। ਇਸ ਚੀਜ਼ ਨੇ ਨਵਾਬ ਨੂੰ ਬਹੁਤ ਦੁਖੀ ਕੀਤਾ। ਉਨ੍ਹਾਂ ਗੁਰੂ ਸਾਹਿਬ ਤੋਂ ਪੁੱਛਿਆ ਕਿ ਤੁਸਾਂ ਇਸਲਾਮੀ ਸੁੱਨਤ ਅਤੇ ਮਸੀਤ ਦੀਆਂ ਰਹੁ-ਰੀਤਾਂ ਅਨੁਸਾਰ ਸਲਾਮ ਕਿਉਂ ਨਹੀਂ ਕੀਤੀ। ਗੁਰੂ ਸਾਹਿਬ ਨੇ ਆਪਣੀ

ਮਿਹਰਾਂ ਭਰੀ ਅਵਾਜ਼ ਵਿਚ ਕਿਹਾ ਕਿ ਸਲਾਮ ਤਾਂ ਦੁਨਿਆਵੀ ਹਿਰਸ ਤੇ ਲਾਲਚ ਦਾ ਪ੍ਰਤੀਕ ਹੈ। ਜੋ ਹਿਰਸ ਤੇ ਲਾਲਚ ਤੋਂ ਮੁਕਤ ਹੁੰਦਾ ਹੈ ਉਸ ਦੀ ਧੌਣ ਕਿਸੇ ਅੱਗੇ ਨਹੀਂ ਝੁਕਦੀ। ਮੁੱਕਦੀ ਗੱਲ ਇਹ ਕਿ ਸਾਰੇ ਮੁਸਲਮਾਨ ਬੜੇ ਕੱਟੜਪਨ ਨਾਲ ਨਮਾਜ਼ ਪੜ੍ਹਨ ਲਈ ਉਠ ਖਲੋਤੇ। ਗੁਰੂ ਸਾਹਿਬ ਵੀ ਉਨ੍ਹਾਂ ਦੇ ਨਾਲ ਸਫ਼ ਵਿਚ ਜਾ ਖਲੋਤੇ। ਮੁਸਲਮਾਨਾਂ ਨੇ ਆਪਣੀ ਸ਼ਰ੍ਹਾ ਅਨੁਸਾਰ ਉਠਣਾ, ਬੈਠਣਾ ਤੇ ਝੁਕਣਾ ਸ਼ੁਰੂ ਕਰ ਦਿੱਤਾ। ਗੁਰੂ ਸਾਹਿਬ ਤਾਂ ਕੇਵਲ ਸੱਚੇ ਪ੍ਰੀਤਮ ਪਿਆਰੇ ਦੀ ਦਰਗਾਹ ਵਿਚ ਝੁਕਦੇ। ਇਸ ਲਈ ਮਸਤੀ ਵਿਚ ਆਪ ਹਿੱਲੇ ਤਕ ਨਾ, ਝੁਕਣਾ ਤਾਂ ਕਿਤੇ ਰਿਹਾ। ਆਪ ਤਾਂ ਦਿਲਾਂ ਦੇ ਜਾਣੀ-ਜਾਣ ਸਨ। ਇਸ ਲਈ ਆਪ ਨੂੰ ਹਰ ਮੁਸਲਮਾਨ ਦੇ ਦਿਲ ਦੀ ਸੋਝੀ ਹੋ ਗਈ। ਨਮਾਜ਼ ਤੋਂ ਵਿਹਲੇ ਹੋ ਕੇ ਸਾਰੇ ਮੁਸਲਮਾਨ ਗੁਰੂ ਦੁਆਲੇ ਹੋ ਕੇ ਪੁੱਛਣ ਲਗੇ, "ਤੁਸਾਂ ਸਾਡੇ ਨਾਲ ਰਲ ਕੇ ਨਮਾਜ਼ ਕਿਉਂ ਨਹੀਂ ਪੜ੍ਹੀ ?" ਆਪ ਨੇ ਉੱਤਰ ਦਿੱਤਾ, "ਤੁਹਾਡੇ ਉੱਤੇ ਇਹ ਬੈਂਤ ਢੁਕਦਾ ਹੈ :

ਫ਼ਕੀਰਾਂ ਦੀ ਨਮਾਜ਼ ਸਿਜਦੇ ਵਿਚ ਹੁੰਦੀ ਹੈ ਤੇ
ਪ੍ਰੇਮੀਆਂ ਦੀ ਨਮਾਜ਼ ਆਪਾ ਤਿਆਗਣ ਵਿਚ।
ਮੈਂ ਤਾਂ ਮਸਤੀ ਦੀ ਨਮਾਜ਼ ਪੜ੍ਹਦਾ ਹਾਂ ਅਤੇ
ਇਸ ਨਮਾਜ਼ ਲਈ ਨਾ ਸਿਜਦੇ ਦੀ ਲੋੜ ਹੈ,
ਨਾ ਉਠਣ ਦੀ, ਤੇ ਨਾ ਖੜੇ ਹੋਣ ਦੀ। *(ਪੰ. 11)*

ਦੂਜੀ ਗੱਲ ਇਹ ਕਿ ਨਮਾਜ਼ ਦਾ ਸੰਬੰਧ ਦਿਲ ਨਾਲ ਹੈ। ਇਹ ਸਾਡਾ ਦਿਲ ਸਦਾ ਯਾਰ ਵਲ ਤੇ ਹੱਥ ਕਾਰ ਵਲ ਰਹਿਣੇ ਚਾਹੀਦੇ ਹਨ। ਨਵਾਬ ਦਾ ਦਿਲ ਤਾਂ ਤੇਜ਼ ਰਫਤਾਰ ਘੋੜੀਆਂ ਨੂੰ ਮੁੱਲ ਲੈਣ ਲਈ ਕੰਧਾਰ ਗਿਆ ਹੋਇਆ ਸੀ, ਅਤੇ ਕਾਜ਼ੀ ਨੂੰ ਫ਼ਿਕਰ ਸੀ ਕਿ ਕਿਤੇ ਘੋੜੀ ਦਾ ਵਛੇਰਾ ਖੂਹ ਵਿਚ ਨਾ ਡਿਗ ਪਏ। ਇਸੇ ਪ੍ਰਕਾਰ ਦੂਜੇ ਨਮਾਜ਼ੀਆਂ ਦੇ ਦਿਲ ਵੀ ਇੱਧਰ ਉਧਰ ਭਟਕ ਰਹੇ ਸਨ। ਤੁਹਾਡੀ ਨਮਾਜ਼ ਥਾਂ ਨਹੀਂ ਪਈ। ਇਸ ਲਈ ਮੈਂ ਤੁਹਾਡੇ ਨਾਲ ਰਲ ਕੇ ਨਮਾਜ਼ ਨਹੀਂ ਪੜ੍ਹੀ। ਉਨ੍ਹਾਂ ਮੁਸਲਮਾਨਾਂ ਨੇ ਆਪਣੇ ਆਪਣੇ ਦਿਲਾਂ ਅੰਦਰ ਝਾਤੀ ਮਾਰੀ ਤਾਂ ਉਨ੍ਹਾਂ ਨੂੰ ਆਪਣੇ ਦਿਲ ਭਟਕਦੇ ਦਿਸੇ ਅਤੇ ਉਨ੍ਹਾਂ ਵਿਚ ਬੇਚੈਨੀ ਦਿੱਸੀ। ਇਸ ਲਈ ਮੁਸਲਮਾਨਾਂ ਨੇ ਗੁਰੂ ਸਾਹਿਬ ਦਾ ਵਿਰੋਧ ਤਿਆਗ ਦਿੱਤਾ ਅਤੇ ਉਨ੍ਹਾਂ ਨੂੰ ਤੰਗ ਕਰਨ ਤੋਂ ਟਲ ਗਏ। (ਉਨ੍ਹਾਂ ਕਿਹਾ) ਕਿ ਇਹ ਮਹਾਂ ਪੁਰਸ਼ ਤਾਂ ਰੱਬ ਦਾ ਸਭ ਤੋਂ ਵਧੇਰੇ ਕਾਮਿਲ ਪੁਰਸ਼ ਹੈ। ਜਿਥੇ ਇਸ ਦਾ ਜੀ ਚਾਹੇ, ਇਹ ਜਾ ਸਕਦਾ ਹੈ।

ਇਸ ਤੋਂ ਬਾਅਦ ਗੁਰੂ ਸਾਹਿਬ ਨੇ ਦੁਨਿਆਵੀ ਬੰਦਿਸ਼ਾਂ ਤੋਂ ਮੁਕਤ ਹੋ ਕੇ ਫ਼ਕੀਰੀ ਬਾਣਾ ਪਹਿਨਿਆ ਅਤੇ ਯਾਤਰਾ ਤੇ ਤੁਰ ਪਏ। ਆਪ ਸੰਸਾਰ ਦੇ ਕੋਨੇ ਕੋਨੇ ਦੀ ਯਾਤਰਾ ਕਰਨਾ ਚਾਹੁੰਦੇ ਸਨ। ਆਪ ਦੇ ਪਿਤਾ ਨੇ ਮਰਦਾਨਾ ਨਾਂ ਦੇ ਇਕ ਰਬਾਬੀ ਨੂੰ ਭੇਜਿਆ ਕਿ ਉਹ ਗੁਰੂ ਸਾਹਿਬ ਨੂੰ ਮੋੜ ਲਿਆਏ, ਪਰ ਉਹ ਤਾਂ ਗੁਰੂ ਸਾਹਿਬ ਦਾ

ਪਾਕ ਤੇ ਪਵਿੱਤਰ ਅਤੇ ਸੱਚਾ ਤੇ ਸੁੱਚਾ ਸ਼ਰਧਾਲੂ ਸੀ। ਉਹ ਵੀ ਉਨ੍ਹਾਂ ਦੇ ਨਾਲ ਯਾਤਰਾ ਤੇ ਤੁਰ ਪਿਆ। ਸੰਸਾਰ ਦੇ ਕੋਨੇ ਕੋਨੇ ਵਿਚ ਆਪ ਦੀ ਮਾਰਫ਼ਤ ਦੇ ਕਿੱਸੇ ਪੜ੍ਹੇ ਜਾਣ ਲੱਗੇ। ਆਪ ਦੇ ਰੱਬੀ ਸਿਮਰਨ ਦੇ ਚਰਚੇ ਹੋਣ ਲੱਗੇ। ਰੱਬੀ ਬੰਦਗੀ ਤੇ ਸਚਾਈ-ਪਸੰਦੀ ਨੇ ਆਪ ਨੂੰ ਬੜੀ ਪ੍ਰਸਿੱਧੀ ਬਖ਼ਸ਼ੀ। ਇਸ ਸ੍ਰਿਸ਼ਟੀ ਦੇ ਕੋਨੇ ਕੋਨੇ ਤੇ ਆਪ ਨੂੰ 'ਨਾਨਕ ਸ਼ਾਹ' ਕਰ ਕੇ ਯਾਦ ਕੀਤਾ ਜਾਣ ਲੱਗਾ। ਵੇਈਂ ਨਦੀ ਦੇ ਕੰਢੇ ਆਪ ਨੇ ਜੋ ਦਾਤਣ ਗੱਡੀ ਸੀ ਉੱਥੇ ਬੇਰੀ ਦਾ ਰੁੱਖ ਪ੍ਰਫੁੱਲਤ ਹੋਇਆ। ਇਹ ਰੁੱਖ ਹੁਣ ਤੱਕ ਉੱਥੇ ਮੌਜੂਦ ਹੈ। ਇਸ ਦਾ ਫਲ ਪਵਿੱਤਰ ਸਮਝ ਕੇ ਸਿੰਘਾਂ ਤੇ ਸਰਦਾਰਾਂ ਪਾਸ ਭੇਂਟ ਕੀਤਾ ਜਾਂਦਾ ਹੈ। ਇਸ ਦਾ ਫਲ ਦੂਰ ਦੂਰ ਤੋਂ ਖਾਣ ਲਈ ਮੰਗਵਾਇਆ ਜਾਂਦਾ ਹੈ।

ਸ਼ੁਰੂ ਸ਼ੁਰੂ ਵਿਚ ਗੁਰੂ ਸਾਹਿਬ ਨੇ ਸੈਰ ਤੇ ਯਾਤਰਾ ਕਰਦਿਆਂ ਐਮਨਾਬਾਦ ਵਿਚ ਲਾਲੋ ਤਰਖਾਣ ਦੇ ਘਰ ਪ੍ਰਵੇਸ਼ ਕੀਤਾ ਅਤੇ ਆਪਣੇ ਪਵਿੱਤਰ ਚਰਨਾਂ ਦੀ ਬਰਕਤਾਂ ਨਾਲ ਉਸ ਦੇ ਘਰ ਨੂੰ ਸੁਰਗਪੁਰੀ ਵਿਚ ਬਦਲ ਦਿੱਤਾ। ਐਮਨਾਬਾਦ ਦੇ ਹਾਕਿਮ ਭਾਗੋ ਨੇ ਸਾਰੇ ਲੋਕਾਂ ਨੂੰ ਸੱਦਾ ਦੇ ਕੇ ਜ਼ਿਆਫ਼ਤ ਤੇ ਬੁਲਾਇਆ ਹੋਇਆ ਸੀ, ਪਰ ਗੁਰੂ ਸਾਹਿਬ ਉਸ ਹਾਕਿਮ ਦੇ ਘਰ ਰੋਟੀ ਖਾਣ ਨਾ ਗਏ। ਗੁਰੂ ਸਾਹਿਬ ਦੇ ਨਾ ਆਉਣ ਕਾਰਨ ਹਾਕਿਮ ਬਹੁਤ ਚਿੰਤਾਤੁਰ ਹੋਇਆ। ਹੈਰਾਨ ਹੋ ਕੇ ਉਸ ਨੇ ਗੁਰੂ ਸਾਹਿਬ ਨੂੰ ਬੁਲਾਣ ਲਈ ਤਾਕੀਦ ਕੀਤੀ ਅਤੇ ਗੁਰੂ ਸਾਹਿਬ ਨੂੰ ਆਪਣੇ ਪਾਸ ਬੁਲਾ ਕੇ ਪੁੱਛਿਆ, "ਕੀ ਕਾਰਨ ਹੈ ਕਿ ਤੁਸਾਂ ਰੱਬ ਦਾ ਸਿਮਰਨ ਕਰਨ ਵਾਲੇ ਇਸ ਨਾਚੀਜ਼ ਸੇਵਕ ਦਾ ਖਾਣਾ ਕਬੂਲ ਨਹੀਂ ਕੀਤਾ।" ਆਪ ਨੇ ਇਕ ਰੋਟੀ ਉਸ ਤਰਖਾਣ ਦੇ ਘਰੋਂ ਅਤੇ ਦੂਜੀ ਹਾਕਿਮ ਦੇ ਘਰੋਂ ਵੱਖ ਵੱਖ ਕਰ ਕੇ ਮੰਗਵਾਈ। ਇਨ੍ਹਾਂ ਨੂੰ ਵੱਖ ਵੱਖ ਹੱਥਾਂ ਵਿਚ ਲੈ ਕੇ ਆਪ ਨੇ ਨਿਚੋੜਿਆ। ਹਾਕਿਮ ਦੀ ਰੋਟੀ ਵਿਚੋਂ ਲਹੂ ਦੀ ਧਾਰ ਵਗ ਤੁਰੀ ਅਤੇ ਤਰਖਾਣ ਦੀ ਰੋਟੀ ਵਿਚੋਂ ਦੁੱਧ ਫੁੱਟ ਨਿਕਲਿਆ। ਆਪ ਨੇ ਕਿਹਾ, ਆਪਣੀ ਅੱਖੀਂ ਵੇਖ ਲਓ ਕਿ ਤੁਹਾਡੀ ਰੋਟੀ ਹਰਾਮ ਦਾ ਮਾਲ ਹੈ। ਇਹ ਰੱਬ ਦੇ ਮਿੱਤਰ, ਫ਼ਕੀਰਾਂ ਤੇ ਵਲੀ-ਅੱਲਾਹ ਲੋਕਾਂ ਦੇ ਖਾਣ ਦੇ ਯੋਗ ਨਹੀਂ। ਇਸੇ ਕਾਰਨ ਅਸੀਂ ਹਾਕਿਮ ਦੇ ਘਰ ਰੋਟੀ ਨਹੀਂ ਖਾਧੀ। ਇਸ ਦੇ ਪਿਛੋਂ ਆਪ ਉੱਥੋਂ ਆਪਣੇ ਵਤਨ ਨੂੰ ਪਰਤੇ, ਮਾਂ ਪਿਉ ਨੂੰ ਆਪਣੇ ਦੀਦਾਰ ਨਾਲ ਨਿਹਾਲ ਕੀਤਾ ਤੇ ਖੁਸ਼ੀਆਂ ਬਖ਼ਸ਼ੀਆਂ। ਉਨ੍ਹਾਂ ਨੂੰ ਤਸੱਲੀ ਦੇਣ ਤੇ ਖ਼ੁਸ਼ ਕਰਨ ਲਈ ਕੁਝ ਚਿਰ ਆਪ ਉੱਥੇ ਟਿਕੇ ਅਤੇ ਫਿਰ ਬੰਗਾਲ ਦੇਸ਼ ਵਲ ਤੁਰ ਪਏ। ਰਾਹ ਵਿਚ ਜਿੱਥੇ ਵਿਸ਼੍ਰਾਮ ਕਰਦੇ, ਆਪ ਲੋਕਾਂ ਦੀ ਅਗਵਾਈ ਕਰਦੇ, ਅਤੇ ਆਪਣੇ ਸ਼ਰਧਾਲੂਆਂ ਤੇ ਉਪਾਸ਼ਕਾਂ ਨੂੰ ਸਿੱਧੇ ਰਾਹ ਪਾਉਂਦੇ। ਸਾਰੇ ਲੋਕੀਂ ਆਪ ਨੂੰ 'ਗੁਰੂ ਨਾਨਕ ਸ਼ਾਹ' ਕਹਿਣ ਲੱਗੇ। *(ਪੰਨਾ 12)*

ਲੰਮੇ ਪੈਂਡੇ ਕਢਦੇ ਤੇ ਮੰਜ਼ਲਾਂ ਤੈਅ ਕਰਦੇ ਆਪ ਬੰਗਾਲ ਵਿਚ ਕਾਮਰੂਪ ਦੇਸ਼ ਪੁੱਜੇ। ਇਥੋਂ ਦੇ ਵਸਨੀਕ, ਕੀ ਇਸਤਰੀਆਂ ਤੇ ਕੀ ਪੁਰਸ਼, ਸਾਰੇ ਜਾਦੂਗਰ ਸਨ। ਮਰਦਾਨਾਂ ਸ਼ਹਿਰ ਦੇ ਅੰਦਰ ਗਿਆ ਤਾਂ ਉਨ੍ਹਾਂ ਜਾਦੂਗਰ ਔਰਤਾਂ ਨੇ ਉਸ ਨੂੰ

ਜਾਦੂ ਨਾਲ ਭੇਡੂ ਬਣਾ ਦਿੱਤਾ, ਅਤੇ ਘਰ ਅੰਦਰ ਬੰਨ੍ਹ ਰਖਿਆ। ਨਾਨਕ ਸ਼ਾਹ ਨੇ ਆਪਣੀ ਉੱਚਤਾ ਤੇ ਬਖਸ਼ਿਸ਼ਾਂ ਸਦਕਾ ਮਰਦਾਨੇ ਨੂੰ (ਫਿਰ) ਆਦਮੀ ਬਣਾ ਲਿਆ ਅਤੇ ਸਾਰੀਆਂ ਔਰਤਾਂ ਨੂੰ ਭੇਡਾਂ ਵਿਚ ਬਦਲ ਦਿੱਤਾ। ਉਨ੍ਹਾਂ ਔਰਤਾਂ ਦੇ ਪਤੀਆਂ ਨੇ ਆਪ ਅੱਗੇ ਬੜੇ ਤਰਲੇ ਕੱਢੇ ਅਤੇ ਮਿਹਰ ਲਈ ਪ੍ਰਾਰਥਨਾ ਕੀਤੀ। ਆਪ ਨੂੰ ਬਖ਼ਸ਼ਿਸ਼ ਤੇ ਬਜ਼ੁਰਗੀ ਅਤੇ ਮਿਹਰ ਤਾਂ ਰੱਬੋਂ ਮਿਲੀ ਹੋਈ ਸੀ, ਇਸ ਲਈ ਆਪ ਨੇ ਉਨ੍ਹਾਂ ਔਰਤਾਂ ਨੂੰ ਉਨ੍ਹਾਂ ਦੀ ਅਸਲੀ ਹਾਲਤ ਵਿਚ ਪਰਤਾ ਦਿੱਤਾ। ਇਹ ਕੌਤਕ ਵੇਖ ਕੇ ਉਸ ਸ਼ਹਿਰ ਦੇ ਬਹੁਤ ਸਾਰੇ ਵਸਨੀਕਾਂ ਨੇ ਆਪ ਅੱਗੇ ਸਿਰ ਨਿਵਾਇਆ ਅਤੇ ਆਪ ਦੇ ਸੇਵਕ ਬਣ ਗਏ।

ਇਸ ਤੋਂ ਪਿਛੇ ਆਪ ਨੇ ਸਿੰਗਲਾਦੀਪ ਵਿਚ ਪ੍ਰਵੇਸ਼ ਕੀਤਾ। ਉੱਥੋਂ ਦੇ ਰਾਜੇ ਸ਼ਿਵਨਾਭ ਨੇ ਇਨ੍ਹਾਂ ਦੀ ਪ੍ਰਸ਼ੰਸਾ ਸੁਣੀ ਤਾਂ ਇਨ੍ਹਾਂ ਦੇ ਦੀਦਾਰ ਲਈ ਤੜਪ ਉੱਠਿਆ। ਨਰਗਿਸ ਦੇ ਫੁੱਲ ਵਾਂਗ ਉਸ ਦੀਆਂ ਅੱਖਾਂ ਇਨ੍ਹਾਂ ਦੀ ਉਡੀਕ ਵਿਚ ਖੁੱਲੀਆਂ ਰਹੀਆਂ। ਉਸ ਨੇ ਦਿਲ ਵਿਚ ਇਹ ਧਾਰਣ ਕੀਤਾ ਕਿ ਜੇ ਉਸ ਦਾ ਸੁੱਕਾ ਹੋਇਆ ਇਹ ਬਾਗ਼ ਉਨ੍ਹਾਂ ਦੇ ਪੈਰਾਂ ਦੀ ਖ਼ੈਰਾਤ ਨਾਲ ਹਰਿਆ ਭਰਿਆ ਹੋ ਜਾਏ ਤਾਂ ਉਸ ਨੂੰ ਵਿਸ਼ਵਾਸ ਹੋ ਜਾਏਗਾ ਕਿ ਉਹ (ਸੱਚੀ ਮੁੱਚੀਂ) ਦੇਵਤਾ ਹਨ। ਰਾਜੇ ਦੀ ਇਸ ਪਰਤਿੱਗਿਆ ਅਨੁਸਾਰ ਉਸਦੇ ਬਾਗ਼ ਉੱਤੇ ਸਦਾ ਲਈ ਹਰਿਆਵਲ ਆ ਗਈ। ਰਾਜੇ ਨੂੰ ਅਜੇ ਵੀ ਸ਼ੱਕ ਸੀ। ਇੰਨੇ ਨੂੰ ਉਸ ਦੀ ਰਾਣੀ ਨੇ ਇਕ ਕੁੜੀ ਨੂੰ ਜਨਮ ਦਿੱਤਾ, ਪਰ ਉਸ ਨੇ ਰਾਜੇ ਨੂੰ ਕਿਹਾ ਕਿ ਉਸ ਦੇ ਘਰ ਪੁੱਤਰ ਹੋਇਆ ਹੈ। ਉਹ (ਗੁਰੂ ਸਾਹਿਬ) ਦੀ ਸੇਵਾ ਵਿਚ ਹਾਜ਼ਿਰ ਹੋਈ ਅਤੇ ਬੜੀ ਨਿਮਰਤਾ ਨਾਲ ਤਰਲੇ ਵਾਸਤੇ ਪਾ ਕੇ ਕਹਿਣ ਲੱਗੀ ਕਿ ਜੇ ਉਹ ਇਸ ਕੁੜੀ ਦੇ ਸਿਰ ਤੇ ਆਪਣੀਆਂ ਨਿਤਾ-ਪ੍ਰਤੀ ਵਧਦੀਆਂ ਮਿਹਰਾਂ ਦਾ ਹੱਥ ਰਖਣ ਅਤੇ ਉਸ ਨੂੰ ਪੁੱਤਰ ਵਿਚ ਬਦਲ ਦੇਣ, ਤਾਂ ਇਸ ਨਿਤਾਣੀ ਦੀ ਜਾਨ ਰਾਜੇ ਦੇ ਹਥੋਂ ਬਚ ਜਾਏਗੀ। ਆਪ ਨੇ ਉੱਤਰ ਵਿਚ ਕਿਹਾ ਕਿ ਤੁਹਾਡੀ ਮੁਰਾਦ ਪੂਰੀ ਹੋਵੇਗੀ, ਅਤੇ ਰੱਬ ਉਹੀ ਕੁਝ ਕਰੇਗਾ ਜੋ ਤੁਸੀਂ ਚਾਹੁੰਦੇ ਹੋ। ਉਹ ਕੁੜੀ ਤੁਰੰਤ ਪੁੱਤਰ ਵਿਚ ਵਟ ਗਈ। ਰਾਜਾ ਤੇ ਰਾਣੀ ਇਨ੍ਹਾਂ ਦੇ ਪਹਿਲਾਂ ਨਾਲੋਂ ਵੀ ਵਧੇਰੇ ਸ਼ਰਧਾਲੂ ਹੋ ਗਏ। ਦੋ ਵਰ੍ਹਿਆਂ ਬਾਅਦ ਆਪ ਉਥੋਂ ਟੁਰੇ ਤੇ ਮੰਜ਼ਲਾਂ ਤੈਅ ਕਰਦੇ ਅਤੇ ਸੱਤਾਂ ਸਮੁੰਦਰਾਂ ਦੀ ਸੈਰ ਕਰਦੇ ਆਪ ਮੱਕੇ ਪੁੱਜੇ। ਇਸ ਅਸਥਾਨ ਦੀ ਯਾਤਰਾ ਕਰਕੇ ਆਪ ਨੇ ਅਨੇਕਾਂ ਖ਼ੁਸ਼ੀਆਂ ਪ੍ਰਦਾਨ ਕੀਤੀਆਂ ਅਤੇ ਉਥੋਂ ਦੇ ਵਸਨੀਕਾਂ ਨਾਲ ਮਾਰਫ਼ਤ, ਤੇ ਰੱਬ ਦੀ ਏਕਤਾ ਬਾਰੇ ਵਿਚਾਰ-ਵਟਾਂਦਰਾ ਕੀਤਾ ਅਤੇ ਉੱਥੋਂ ਦੇ ਵਿਦਵਾਨਾਂ ਨਾਲ ਸ਼ਰੀਅਤ ਦੇ ਕਾਨੂੰਨਾਂ ਅਤੇ ਹੋਰਨਾਂ ਮਸਲਿਆਂ ਬਾਰੇ ਗਲ-ਬਾਤ ਕੀਤੀ।

ਇਸ ਦੇ ਪਿਛੋਂ ਆਪ ਮਦੀਨੇ ਦੇ ਪਵਿੱਤਰ ਸ਼ਹਿਰ ਪੁੱਜੇ। ਰਾਤ ਪਈ ਤਾਂ ਆਪ ਮਕਬਰੇ ਵੱਲ ਪੈਰ ਪਸਾਰ ਕੇ ਸੌਂ ਗਏ। ਇੰਨੇ ਨੂੰ ਇਕ ਮੁਸਲਮਾਨ ਉਥੋਂ ਲੰਘਿਆ। ਉਸ ਨੇ ਬਿਨਾਂ ਸੋਚੇ ਸਮਝੇ ਇਨ੍ਹਾਂ ਦੇ ਪੈਰ ਦੂਜੇ ਪਾਸੇ ਵਲ ਖਿਚ ਕੇ ਹਟਾ ਦਿੱਤੇ। ਆਪ

ਤਾਂ ਰੱਬ ਦੇ ਸੇਵਕਾਂ ਦੀ ਅਗਵਾਈ ਕਰਦੇ ਅਤੇ ਉਨ੍ਹਾਂ ਦੇ ਸਿਰਾਂ ਤੇ ਮਿਹਰਾਂ ਭਰਿਆ ਹੱਥ ਰਖਦੇ ਰਹਿੰਦੇ ਸਨ ਅਤੇ ਅਜ਼ਲਾਂ ਤੋਂ ਰੱਬ ਉਨ੍ਹਾਂ ਤੇ ਬਹੁਤ ਮਿਹਰਬਾਨ ਸੀ। ਆਪ ਨੇ ਆਪਣੀ ਪਵਿੱਤਰ ਆਤਮਿਕ ਸ਼ਕਤੀ ਰਾਹੀਂ ਮਕਬਰੇ ਨੂੰ ਆਪਣੇ ਪੈਰਾਂ ਵਲ ਫੇਰ ਦਿੱਤਾ (ਪੰ. 13)। ਕੁਝ ਸਮਾਂ ਬੀਤ ਜਾਣ ਤੇ ਉਹ ਮੁਸਲਮਾਨ ਫਿਰ ਉਥੋਂ ਲੰਘਿਆ, ਉਸ ਨੇ ਇਨ੍ਹਾਂ ਦੇ ਪੈਰ ਫਿਰ ਮਕਬਰੇ ਵਲ ਪਸਰੇ ਹੋਏ ਵੇਖੇ। ਪਹਿਲਾਂ ਵਾਂਗ ਉਸ ਨੇ ਇਨ੍ਹਾਂ ਦੇ ਪੈਰ ਫਿਰ ਦੂਜੇ ਬੰਨੇ ਕਰ ਦਿੱਤੇ। ਮਕਬਰਾ ਪਹਿਲਾਂ ਵਾਂਗ ਫਿਰਿਆ। ਇਹ ਕੌਤਕ ਵੇਖ ਕੇ ਉਸ ਮੁਸਲਮਾਨ ਨੂੰ ਬਹੁਤ ਹੈਰਾਨੀ ਹੋਈ। ਉਹ ਸੋਚੀਂ ਪੈ ਗਿਆ ਅਤੇ ਰੱਬ ਦੀ ਦਰਗਾਹ ਵਿਚ ਸਿਜਦੇ ਕਰਨ ਲੱਗਾ। ਇਸ ਥਾਂ ਦੇ ਹੋਰਨਾਂ ਵਸਨੀਕਾਂ ਨੇ ਮਾਰਫ਼ਤ ਦੀਆਂ ਗੱਲਾਂ ਅਤੇ ਰੱਬ ਦੇ ਸਿਮਰਨ ਬਾਰੇ ਪ੍ਰਸ਼ਨ ਕੀਤੇ। ਆਪ ਨੇ ਉਸ ਬਹਿਸ ਵਿਚ ਸਾਰੇ ਵਿਦਵਾਨਾਂ ਤੇ ਫ਼ਕੀਰਾਂ ਉੱਤੇ ਵਿਜੈ ਪ੍ਰਾਪਤ ਕੀਤੀ। ਆਪ ਕੁਝ ਚਿਰ ਉਸ ਧਰਤੀ ਤੇ ਠਹਿਰੇ। (ਪੰ. 13)

ਉੱਥੋਂ ਆਪ ਸੁਮੇਰ ਪਰਬਤ ਤੇ ਗਏ। ਇੱਥੇ ਆਪ ਨੇ ਮਛੰਦਰ, ਚਰਪਟ, ਗੋਰਖ, ਦੱਤ, ਬੀਰ, ਅਤੇ ਲੱਖਣ ਆਦਿ ਜੋਗੀਆਂ ਨਾਲ ਮਾਰਫ਼ਤ ਦੀਆਂ ਗੱਲਾਂ ਕੀਤੀਆਂ ਅਤੇ ਰੱਬ ਦੀ ਹਕੀਕਤ ਬਾਰੇ ਵਿਚਾਰ ਪ੍ਰਗਟਾਏ। ਇਹ ਜੋਗੀ ਸੰਸਾਰ ਦਾ ਤਿਆਗ ਕਰ ਕੇ ਇਥੇ ਆਏ ਹੋਏ ਸਨ ਅਤੇ ਰੱਬ ਦੇ ਮਿਲਾਪ ਦੀਆਂ ਖ਼ੁਸ਼ੀਆਂ ਮਾਣ ਚੁਕੇ ਸਨ।

ਇਸ ਦੇ ਪਿਛੋਂ ਆਪ ਨੇ ਕੈਲਾਸ਼ ਪਰਬਤ ਤੇ ਜਾ ਕੇ ਧਰੂ ਤਾਰੇ ਦੀ ਸੈਰ ਕੀਤੀ ਅਤੇ ਸਦੀਵੀ ਖ਼ੁਸ਼ੀਆਂ ਪ੍ਰਾਪਤ ਕੀਤੀਆਂ। ਇੱਥੇ ਆਪ ਨੇ ਰਾਜਾ ਜਨਕ ਨਾਲ ਵੀ ਮੁਲਾਕਾਤ ਕੀਤੀ। ਰਾਜਾ ਜਨਕ ਇਥੇ ਇਕ ਨੁਕਰੇ ਰੱਬ ਦੀ ਬੰਦਗੀ ਵਿਚ ਰੁੱਝਾ ਹੋਇਆ ਸੀ। ਇੱਥੋਂ ਆਪ ਸੇਤਬੰਦ ਪੁਲ ਰਾਹੀਂ ਰਾਮੇਸ਼ਵਰ ਪੁੱਜੇ। ਇਹ ਪੁਲ ਰਾਮ ਚੰਦ੍ਰ ਜੀ ਨੇ ਰਾਵਨ ਦੇ ਅੱਤਿਆਚਾਰਾਂ ਨੂੰ ਖ਼ਤਮ ਕਰਨ ਲਈ ਪਹਾੜ ਦੇ ਵੱਡੇ ਵੱਡੇ ਪੱਥਰ ਲਿਆ ਕੇ ਸਮੁੰਦਰ ਉਤੇ ਬਣਾਇਆ ਸੀ। ਇੱਥੇ ਆਪ ਨੇ ਦਰਵੇਸ਼ਾਂ, ਫ਼ਕੀਰਾਂ, ਵਲੀ-ਅੱਲਾਹ ਲੋਕਾਂ, ਭਜਨੀਕਾਂ ਤੇ ਹੋਰ ਪਾਕ-ਪਵਿੱਤਰ ਵਿਅਕਤੀਆਂ ਨਾਲ ਗੱਲਬਾਤ ਕੀਤੀ। ਉੱਥੋਂ ਸਾਰੇ ਫ਼ਕੀਰ ਮੰਜ਼ਿਲਾਂ ਤੈਅ ਕਰਦੇ ਬਟਾਲੇ ਦੇ ਲਾਗੇ ਅਚਲ ਜੀਉ ਦੇ ਅਸਥਾਨ ਦੀ ਯਾਤਰਾ ਲਈ ਆਏ। ਇਹ ਅਸਥਾਨ ਕਲਾਨੌਰ ਦੇ ਲਾਗੇ ਅੰਮ੍ਰਿਤਸਰ ਤੋਂ ਅਠਾਰਾਂ ਕੋਹਾਂ ਦੀ ਵਿੱਥ ਤੇ ਵਾਕਿਆ ਹੈ। ਆਪ ਤਾਂ ਕਰਨੀ ਵਾਲੇ ਸਨ, ਇਕ ਦਿਨ ਵਿਚ ਉੱਥੇ ਪੁੱਜ ਗਏ। ਇੱਥੇ ਆਪ ਨੇ ਬੜੀਆਂ ਕਰਾਮਾਤਾਂ ਵਿਖਾਈਆਂ। ਇਸ ਦੇ ਪਿੱਛੋਂ ਆਪ ਕੰਧਾਰ ਗਏ ਜਿੱਥੇ ਆਪ ਨੇ ਕੁਝ ਤਪਸ੍ਵੀਆਂ ਨਾਲ ਮਾਰਫ਼ਤ ਬਾਰੇ ਗੱਲਾਂ ਕੀਤੀਆਂ। ਅਲੀ ਬੇਗ ਇਤਿਆਦਿ ਹੋਰ ਮੁਗ਼ਲ ਅਤੇ ਹਿੰਦੂ ਵੀ ਆਪ ਦੇ ਸੱਚੇ ਸ਼ਰਧਾਲੂ ਬਣ ਗਏ। ਅੱਜ ਤਕ ਜੇ ਇਨ੍ਹਾਂ ਦਾ ਕੋਈ ਆਦਮੀ ਭੇਟਾ ਲਈ ਕੜਾਹ ਪ੍ਰਸ਼ਾਦ ਚੜ੍ਹਾਉਂਦਾ ਹੈ ਤਾਂ ਉਸ ਉੱਤੇ ਬਾਬਾ ਜੀ ਦੇ ਪੰਜੇ ਦਾ ਨਿਸ਼ਾਨ ਲੱਗ ਜਾਂਦਾ ਹੈ ਅਤੇ

ਇਸੇ ਕਾਰਨ ਪ੍ਰਸ਼ਾਦ ਨੂੰ ਰੱਬ ਦੀ ਦਰਗਾਹ ਵਿਚ ਕਬੂਲਿਆ ਸਮਝਿਆ ਜਾਂਦਾ ਹੈ। ਜਦ ਤਕ (ਗੁਰੂ ਸਾਹਿਬ) ਦੀ ਇਹ ਨਿਸ਼ਾਨੀ ਉਸ ਹਲਵੇ (ਕੜਾਹ) ਤੇ ਨਾ ਲੱਗੇ, ਉਸ ਨੂੰ ਲੋਕਾਂ ਵਿਚ ਨਹੀਂ ਵੰਡਿਆ ਜਾਂਦਾ।

ਮਗਰੋਂ ਆਪ ਨੇ ਕੁਰੂਕਸ਼ੇਤਰ ਵਿਚ ਰੌਣਕਾਂ ਲਾਈਆਂ। ਉਸ ਸਮੇਂ ਦਿੱਲੀ ਉਤੇ ਸੁਲਤਾਨ ਇਬਰਾਹੀਮ ਲੋਧੀ ਦਾ ਰਾਜ ਸੀ। ਉਸ ਨੂੰ ਇਨ੍ਹਾਂ ਦੇ ਮਾਰਫ਼ਤ ਵਿਚ ਵੱਡੇ ਰੁਤਬੇ ਦਾ ਪਤਾ ਲੱਗਾ ਤਾਂ ਆਪ ਨੂੰ ਕਰਾਮਾਤ ਵਿਖਾਉਣ ਲਈ ਬੁਲਾਇਆ। ਬਹੁਤ ਸਾਰੇ ਹੋਰਨਾਂ ਸੰਤਾਂ ਦੇ ਨਾਲ ਬਾਬਾ ਜੀ ਉੱਥੇ ਪਹੁੰਚੇ। ਬਾਦਸ਼ਾਹ ਨੇ ਕਰਾਮਾਤ ਵੇਖਣ ਲਈ ਹਰ ਇਕ ਸੰਤ ਦੇ ਅੱਗੇ ਇਕ ਇਕ ਚੱਕੀ ਤੇ ਇਕ ਇਕ ਮਣ ਕਣਕ ਰੱਖ ਕੇ ਪੀਸਣ ਦਾ ਹੁਕਮ ਦਿੱਤਾ। ਬਾਕੀ ਦੇ ਫ਼ਕੀਰਾਂ ਨੇ ਤਾਂ ਹੱਥਾਂ ਨਾਲ ਚੱਕੀ ਚਲਾਣੀ ਸ਼ੁਰੂ ਕਰ ਦਿੱਤੀ, ਪਰ ਗੁਰੂ ਸਾਹਿਬ ਦੀ ਚੱਕੀ (ਪੰ. 14) ਆਪਣੇ ਆਪ ਚਲਣ ਲੱਗੀ। ਇੰਨੇ ਨੂੰ ਬਾਦਸ਼ਾਹ ਦੀ ਸਵਾਰੀ ਦਾ ਇਕ ਖ਼ਾਸ ਤੇ ਬਹੁਤ ਵੱਡਾ ਹਾਥੀ ਮਰ ਗਿਆ। ਮਹਾਵਤ ਇਨ੍ਹਾਂ (ਗੁਰੂ ਸਾਹਿਬ) ਦਾ ਉਪਾਸ਼ਕ ਸੀ। ਉਹ ਇਨ੍ਹਾਂ ਦੀ ਸੇਵਾ ਵਿਚ ਹਾਜ਼ਿਰ ਹੋਇਆ ਅਤੇ ਬੇਨਤੀ ਕੀਤੀ ਕਿ ਮੇਰੀ ਤਾਂ ਰੋਜ਼ੀ ਮਾਰੀ ਗਈ ਹੈ। ਗੁਰੂ ਸਾਹਿਬ ਨੂੰ ਵਿਚਾਰੇ ਤੇ ਬਹੁਤ ਤਰਸ ਆਇਆ। ਇਸ ਲਈ ਹਾਥੀ ਨੂੰ ਜਿਵਾ ਦਿੱਤਾ। ਇਹ ਵੇਖ ਕੇ ਬਾਦਸ਼ਾਹ ਨੂੰ ਬਹੁਤ ਅਚੰਭਾ ਹੋਇਆ। ਉਸ ਨੇ ਚਿੰਤਾਤਰ ਹੋ ਕੇ ਫਿਰ ਹੁਕਮ ਦਿੱਤਾ ਕਿ ਹੁਣ ਹਾਥੀ ਨੂੰ ਫਿਰ ਮਾਰ ਦਿਓ। ਗੁਰੂ ਸਾਹਿਬ ਨੇ ਉੱਤਰ ਦਿਤਾ ਕਿ ਰੱਬ ਦੀ ਦਰਗਾਹ ਵਿਚ ਪੁੱਜੇ ਹੋਏ ਅਤੇ ਉਸ ਨਾਲ ਇਕਸੁਰ ਹੋਏ ਰੱਬ ਦੇ ਪਿਆਰੇ ਰੱਬ ਦੇ ਕੀਤੇ ਨੂੰ ਤਾਂ ਬਦਲ ਸਕਦੇ ਹਨ ਪਰ ਉਹ ਲਾਸਾਨੀ ਨਿਆਂਕਾਰ ਰੱਬ ਬਹੁਤ ਗ਼ਰੀਬ ਨਿਵਾਜ਼ ਹੈ, ਅਨਾਥਾਂ-ਮੁਥਾਜਾਂ ਦਾ ਪਾਲਣਹਾਰ ਹੈ, ਇਸ ਲਈ ਉਹ ਆਪਣੇ ਸੇਵਕਾਂ ਦੇ ਕੀਤੇ ਨੂੰ ਕਦੀ ਨਹੀਂ ਬਦਲਦਾ। ਇਹ ਸੁਣ ਕੇ ਬਾਦਸ਼ਾਹ ਵੀ ਇਨ੍ਹਾਂ ਦਾ ਸ਼ਰਧਾਲੂ ਹੋ ਗਿਆ ਅਤੇ ਉਸ ਨੇ ਇਨ੍ਹਾਂ ਨੂੰ ਜਿੱਥੇ ਇਹ ਚਾਹੁਣ, ਜਾਣ ਦੀ ਖੁੱਲ੍ਹੀ ਛੁੱਟੀ ਦੇ ਦਿੱਤੀ, ਪਰ ਗੁਰੂ ਜੀ ਨੇ ਕਿਹਾ ਇਹ ਤੁਸਾਂ ਰੱਬ ਦੇ ਪਿਆਰਿਆਂ ਨੂੰ ਬਹੁਤ ਸਤਾਇਆ ਹੈ, ਇਸ ਲਈ ਅਸੀਂ ਹੁਣ ਤੁਹਾਡੇ ਅੱਤਿਆਚਾਰਾਂ ਨੂੰ ਖ਼ਤਮ ਕਰ ਕੇ ਇੱਥੋਂ ਜਾਵਾਂਗੇ।

ਮਸਾਂ ਸੱਤ ਮਹੀਨੇ ਬੀਤੇ ਸਨ ਕਿ ਬਾਬਰ ਬਾਦਸ਼ਾਹ ਨੇ ਹਿੰਦੁਸਤਾਨ ਵਿਚ ਪ੍ਰਵੇਸ਼ ਕੀਤਾ। ਪਾਣੀਪਤ ਦੇ ਅਸਥਾਨ ਤੇ ਇਬਰਾਹੀਮ ਲੋਧੀ ਮਾਰਿਆ ਗਿਆ ਅਤੇ ਬਾਬਰ ਬਾਦਸ਼ਾਹ ਹਿੰਦੁਸਤਾਨ ਦੇ ਤਖਤ ਤੇ ਬੈਠਾ।

ਸਿੰਘਾਂ ਵਿਚ ਇਹ ਰਿਵਾਇਤ ਆਮ ਹੈ ਕਿ ਬਾਬਰ ਬਾਦਸ਼ਾਹ ਨੇ ਆਪਣੇ ਰਾਜ ਦੇ ਆਰੰਭ ਵਿਚ ਗੁਰੂ ਜੀ ਦੇ ਸੇਵਾ ਵਿਚ ਹਾਜ਼ਿਰ ਹੋ ਕੇ ਸਦੀਵੀ ਨੇਕਬਖ਼ਤੀ ਪ੍ਰਾਪਤ ਕੀਤੀ। ਗੁਰੂ ਸਾਹਿਬ ਨੇ ਆਪਣੇ ਪਵਿੱਤਰ ਮੁਖਾਰਬਿੰਦ ਤੋਂ ਉਸ ਨੂੰ ਅਸੀਸ ਦਿੱਤੀ ਤੇ ਕਿਹਾ ਕਿ,"ਅਸੀਂ ਤੁਹਾਨੂੰ ਦਸ ਪੁਸ਼ਤਾਂ ਲਈ ਹਿੰਦੁਤਸਾਨ ਦਾ ਰਾਜ

ਬਖਸ਼ਦੇ ਹਾਂ। ਤੁਹਾਡੇ ਸਨਮਾਨੇ ਘਰਾਣੇ ਦੇ ਦਸ ਆਦਮੀ ਰੱਬੀ ਰਮਜ਼ਾਂ ਦੇ ਜਾਣੂ ਤੇ ਵਾਕਿਫ਼ਕਾਰ ਲੋਕਾਂ ਦੀ ਅਗਵਾਈ ਕਰਨਗੇ।" ਬਾਬਰ ਬਾਦਸ਼ਾਹ ਨੇ ਇਨ੍ਹਾਂ ਦੀ ਪ੍ਰਸ਼ੰਸਾ ਪ੍ਰਾਪਤ ਕਰਨ ਲਈ ਇਨ੍ਹਾਂ ਦਾ ਬਹੁਤ ਸਤਿਕਾਰ ਕੀਤਾ ਅਤੇ ਆਪਣੀ ਸ਼ਰਧਾ ਜਤਾਉਣ ਲਈ ਕੋਈ ਕਸਰ ਨਾ ਛੱਡੀ। (ਗੁਰੂ ਸਾਹਿਬ) ਨੇ ਲਗਪਗ ਸੱਤਰ ਵਰ੍ਹੇ ਪੰਜ ਮਹੀਨੇ ਤੇ ਸੱਤ ਦਿਨ ਲੋਕਾਂ ਦੀ ਅਗਵਾਈ ਕੀਤੀ।

ਇਸ ਸਮੇਂ ਅੰਦਰ ਆਪ ਨੇ ਸ੍ਰਿਸ਼ਟੀ ਦੇ ਕੋਨੇ ਕੋਨੇ ਦੀ ਸੈਰ ਕੀਤੀ। ਹਰ ਥਾਂ ਤੇ ਆਪ ਦੀ ਬਾਣੀ ਬਹੁਤ ਪ੍ਰਸਿੱਧ ਹੋਈ। ਕੀ ਹਿੰਦੂ ਤੇ ਕੀ ਮੁਸਲਮਾਨ, ਸਾਰਿਆਂ ਨੇ ਆਪ ਦੀ ਮਾਰਫ਼ਤ ਦੀਆਂ ਰਮਜ਼ਾਂ ਨਾਲ ਭਰਪੂਰ ਬਾਣੀ ਤੋਂ ਲਾਭ ਉਠਾਇਆ। ਹਰ ਥਾਂ ਤੇ ਆਪ ਨੇ ਧਰਮਾਂ ਦੇ ਵਿਰੁੱਧ ਅਤੇ ਮਾਰਗਾਂ ਦੀ ਭਿੰਨਤਾ ਤੋਂ ਮੁਕਤ ਹੋ ਕੇ ਜੀਵਨ ਬਤੀਤ ਕੀਤਾ। ਆਪ ਨੇ ਸ਼ਕਰ ਗੰਜ ਦਰਵੇਸ਼ ਵਰਗੇ ਰੱਬ ਨੂੰ ਪਹੁੰਚੇ ਹੋਏ ਵਲੀਆਂ ਦੇ ਸਿਰਤਾਜ ਅਤੇ ਸਚਾਈ ਦੇ ਸਾਕਾਰ ਸਰੂਪ ਸੰਤਾਂ ਤੇ ਆਗੂਆਂ ਨਾਲ ਹਰ ਥਾਂ, ਤੇ ਹਰ ਦੇਸ਼ ਵਿਚ ਮਾਰਫ਼ਤ ਦੀਆਂ ਰਮਜ਼ਾਂ ਬਾਰੇ ਵਿਚਾਰ ਕੀਤੇ। ਇਹ ਸਾਰੇ ਲੋਕ ਮਾਰਫ਼ਤ ਦੀ ਰਾਹ ਦੇ ਪ੍ਰਸਿੱਧ ਪਾਂਧੀ, ਹਕੀਕਤ ਦੇ ਪੁਜਾਰੀ, ਤਰੀਕਤ ਦੇ ਜਾਣੂ, ਰੱਬੀ ਏਕਤਾ ਦੇ ਸ਼ੈਦਾਈ, ਦੁਨਿਆਵੀ ਸਾਕਾਦਾਰੀਆਂ ਤੋਂ ਮੁਕਤ, ਨਫ਼ਸਾਨੀ ਖ਼ਾਹਿਸ਼ਾਂ ਤੋਂ ਬਰੀ ਅਤੇ ਰੱਬ ਦੀ ਪੂਜਾ ਵਾਲੇ ਕਠਿਨ ਮਾਰਗ ਤੇ ਚਲਣ ਵਾਲੇ ਮਹਾਨ ਸੰਤ ਸਨ ਅਤੇ ਸਦਾ ਰੱਬ ਦੇ ਸਿਮਰਨ ਵਿਚ ਲੀਨ ਰਹਿੰਦੇ ਸਨ। ਆਪ ਨੇ ਰੱਬ ਬਾਰੇ ਛਾਨ-ਬੀਨ ਤੇ ਪੁੱਛ-ਤਾਛ ਕਰਨ ਵਾਲੇ ਸਾਰੇ ਲੋਕਾਂ ਨਾਲ ਵਖਰੇ ਵਖਰੇ ਤੌਰ ਤੇ ਗੱਲਬਾਤ ਕੀਤੀ। ਬਾਬਾ ਜੀ ਆਪ ਨੇਕੀਆਂ ਦੇ ਪੁੰਜ, ਹਕੀਕਤ ਤੇ ਮਾਰਫ਼ਤ ਦੇ ਸੁੱਚੇ ਮੋਤੀਆਂ ਤੇ ਕੀਮਤੀ ਹੀਰਿਆਂ (ਪੰ. 15) ਨਾਲ ਸਜੇ ਹੋਏ ਸਨ ਅਤੇ ਹਕੀਕਤ ਦਾ ਨੂਰ ਇਨ੍ਹਾਂ ਦੇ ਮਸਤਕ ਨੂੰ ਚਾਰ ਚੰਨ ਲਾ ਰਿਹਾ ਸੀ। ਆਪ ਉਨ੍ਹਾਂ ਦੁਨਿਆਵੀ ਖ਼ਾਹਿਸ਼ਾਂ ਤੋਂ ਪੂਰਨ ਤੌਰ ਤੇ ਮੁਕਤ ਸਨ ਜੋ ਜਾਂ ਤਾਂ ਸੁਪਨੇ ਨਿਆਈਂ ਅਸਥਿਰ ਹੁੰਦੀਆਂ ਹਨ ਜਾਂ ਪਾਣੀ ਤੇ ਫਿਰੀ ਲੀਕ ਵਾਂਗ ਤੁਰਤ ਮਿਟ ਜਾਂਦੀਆਂ ਹਨ।

ਬੈਂਤ : ਇਹ ਸੰਸਾਰ ਜਿਸ ਨੂੰ ਤੂੰ ਬੜਾ ਬੇਤਾਬ ਤੇ ਬੇਚੈਨ
ਵੇਖ ਰਿਹਾ ਹੈ, ਪਾਣੀ ਤੇ ਫਿਰੀ ਲੀਕ ਵਾਂਗ ਅਸਥਿਰ ਹੈ।
ਸੰਸਾਰ ਇਕ ਸੁਪਨਾ ਹੈ ਅਤੇ ਸਾਡਾ ਇਹ ਜੀਵਨ ਉਸ
ਸੁਪਨੇ ਦੇ ਨਿਆਈਂ ਹੈ ਜੋ ਅਸੀਂ ਰਾਤ ਨੂੰ ਵੇਖਦੇ ਹਾਂ।

ਮੁਸਲਮਾਨ ਬਜ਼ੁਰਗਾਂ, ਵਿਦਵਾਨਾਂ ਅਤੇ ਵਾਕਿਫ਼ਕਾਰ ਹਿੰਦੂਆਂ ਨਾਲ ਗੱਲਾਂ-ਬਾਤਾਂ ਦੇ ਦੌਰਾਨ ਆਪ ਸਦਾ ਇਕੋ ਰੰਗ ਵਿਚ ਰੰਗੇ ਰਹਿੰਦੇ। ਵੱਖ ਵੱਖ ਧਰਮਾਂ ਦੇ ਪਰਸਪਰ ਵਿਰੋਧ ਅਤੇ ਲੋਕਾਂ ਵਿਚ ਵਿਰੋਧੀ ਵਿਚਾਰਾਂ ਦੇ ਬਾਵਜੂਦ ਆਪ ਵੈਰ-ਵਿਰੋਧ ਦੀਆਂ ਭਾਵਨਾਵਾਂ ਤੋਂ ਪੂਰਨ ਤੌਰ ਤੇ ਮੁਕਤ ਸਨ। ਸਾਰੇ ਸੰਸਾਰ ਦੀ ਸੈਰ ਤੇ ਯਾਤਰਾ ਮਗਰੋਂ ਆਪ ਨੇ ਰਾਵੀ ਦਰਿਆ ਦੇ ਕੰਢੇ ਤੇ ਡੇਰਾ ਲਾਇਆ। ਇਸ ਅਸਥਾਨ ਨੂੰ 'ਡੇਰਾ ਬਾਬਾ ਸਾਹਿਬ ਜੀਓ' ਕਹਿੰਦੇ ਹਨ। ਆਪ ਆਪਣੀ ਅੰਤਿਮ ਯਾਤਰਾ ਦੀ ਉਡੀਕ ਵਿਚ ਇੱਥੇ ਰਹੇ। ਰੱਬੀ ਝਲਕ ਦੀਆਂ ਨੂਰਾਨੀ ਰਿਸ਼ਮਾਂ ਆਪ ਉੱਤੇ ਨੂਰ ਦੀ

ਵਰਖਾ ਕਰਨ ਲੱਗੀਆਂ। ਇਥੇ ਆਪ ਨੇ ਸਰੀਰਕ ਸੰਬੰਧਾਂ ਅਤੇ ਨਫ਼ਸਾਨੀ ਰਿਸ਼ਤਿਆਂ ਤੋਂ ਮੁਕਤ ਹੋ ਕੇ ਸੁੱਖ ਤੇ ਸ਼ਾਂਤੀ ਦਾ ਜੀਵਨ ਬਤੀਤ ਕੀਤਾ। ਆਪ ਦਿਨ ਰਾਤ ਰੱਬ ਦੇ ਸਿਮਰਨ ਅਤੇ ਪਾਠ ਪੂਜਾ ਵਿਚ ਲਗੇ ਰਹਿੰਦੇ। ਰੱਬ ਦੇ ਹੁਕਮ ਅਨੁਸਾਰ ਆਪ ਲਖਨਊ ਦੇ ਲਾਗੇ ਗੋਰਖ ਮੱਠ ਗਏ। ਇਨ੍ਹਾਂ ਦੀ ਆਮਦ ਸਦਕਾ ਇਹ ਸਥਾਨ ਸੁਰਗਪੁਰੀ ਵਿਚ ਬਦਲ ਗਿਆ ਅਤੇ ਇਸ ਨੂੰ ਨਾਨਕ ਮਤਾ[1] ਕਿਹਾ ਜਾਣ ਲੱਗਾ। ਇਸ ਦਾ ਵੇਰਵਾ ਇਸ ਪਰਕਾਰ ਹੈ:—

ਬਾਬਾ ਗੋਰਖ ਨਾਥ ਜੀਓ ਦੀ ਸੰਪ੍ਰਦਾਇ ਦੇ ਬਹੁਤ ਸਾਰੇ ਭਜਨੀਕ ਸਾਧ-ਸੰਤ ਤੇ ਤਪਸ੍ਵੀ ਇਸ ਅਸਥਾਨ ਤੇ ਰਹਿੰਦੇ ਸਨ। ਇਨ੍ਹਾਂ ਦੇ ਆਉਣ ਦੀ ਖ਼ਬਰ ਸੁਣ ਕੇ ਉਹ ਆਪਣੀ ਵਿਦਵਤਾ ਦਾ ਪ੍ਰਭਾਵ ਪਾਉਣ ਅਤੇ ਗੱਲ ਬਾਤ ਕਰਨ ਲਈ ਇਨ੍ਹਾਂ ਪਾਸ ਆਏ। ਹੋਰ ਵੀ ਅਨੇਕਾਂ ਆਦਮੀ ਇਨ੍ਹਾਂ ਦੀ ਸੇਵਾ ਵਿਚ ਹਾਜ਼ਿਰ ਹੋਏ ਤੇ ਇਨ੍ਹਾਂ ਦੇ ਰੱਬੀ ਫ਼ੈਜ਼ ਤੋਂ ਲਾਭ ਉਠਾਇਆ। ਇਨ੍ਹਾਂ ਦੀਆਂ ਕਰਾਮਾਤਾਂ ਅਤੇ ਅਜੀਬੋ ਅਜੀਬ ਗੱਲਾਂ ਵੇਖ ਕੇ ਇਹ ਲੋਕ ਇਨ੍ਹਾਂ ਦੇ ਮੁਰੀਦ ਤੇ ਸ਼ਰਧਾਲੂ ਬਣ ਗਏ। ਇਹ ਤਪਸਿਆ ਸਦਕਾ ਆਪਣੀ ਰੂਹ ਨੂੰ ਇਸ ਸਰੀਰ ਵਿਚੋਂ ਕੱਢ ਕੇ ਜਿੱਥੇ ਚਾਹੁਣ ਉਡ ਕੇ ਚਲੇ ਜਾਂਦੇ ਸਨ। ਇਸੀ ਪ੍ਰਕਾਰ ਉਹ ਹਰ ਸ਼ੈ ਨੂੰ ਆਪਣੀ ਵਿਦਿਆ ਦੇ ਆਧਾਰ ਤੇ ਜਿੱਥੇ ਚਾਹੁਣ ਉਡਾ ਕੇ ਲੈ ਜਾਂਦੇ ਸਨ। ਇਕ ਵਾਰੀ ਉੱਚੀਆਂ ਸਿਫ਼ਤਾਂ ਵਾਲੇ (ਗੁਰੂ ਸਾਹਿਬ) ਪਿੱਪਲ ਦੇ ਇਕ ਰੁੱਖ ਹੇਠਾਂ ਬਿਰਾਜਮਾਨ ਸਨ। ਉਨ੍ਹਾਂ ਤਪਸਵੀਆਂ ਨੇ ਉਸ ਰੁੱਖ ਨੂੰ ਉਡਾ ਲੈ ਜਾਣ ਲਈ ਜਾਦੂ ਟੂਣੇ ਸ਼ੁਰੂ ਕਰ ਦਿੱਤੇ। ਉਹ ਰੁੱਖ ਤੁਰੰਤ ਤੁਰਨ ਲੱਗਾ। ਆਪ ਨੇ ਅਪਣਾ ਪਵਿੱਤਰ ਹੱਥ ਉਸ ਰੁੱਖ ਤੇ ਰਖਿਆ ਤਾਂ ਉਹ ਤੁਰਦਾ ਰੁੱਖ ਤੁਰੰਤ ਉੱਥੇ ਦਾ ਉੱਥੇ ਖੜੋ ਗਿਆ। ਇਉਂ ਮਾਨੋ, ਉਥੇ ਹੀ ਗੱਡਿਆ ਗਿਆ। ਇਨ੍ਹਾਂ ਦੇ ਪੰਜੇ ਦੀ ਨਿਸ਼ਾਨੀ ਉਸ ਰੁੱਖ ਦੇ ਪੱਤੇ ਪੱਤੇ ਉਤੇ ਦਿਸਣ ਲੱਗੀ। ਉਸ ਦਿਨ ਤੋਂ ਅੱਜ ਤਕ ਉਸ ਰੁੱਖ ਤੇ ਉਗਣ ਵਾਲਾ ਹਰ ਪੱਤਾ ਇਨ੍ਹਾਂ ਦੇ ਪੰਜੇ ਦੀ ਨਿਸ਼ਾਨੀ ਨਾਲ ਸਜਿਆ ਹੁੰਦਾ ਹੈ।

ਮਰਦਾਨਾ[2] ਰਬਾਬੀ ਵਧੇਰੇ ਕਰਕੇ ਇਨ੍ਹਾਂ ਦੀ ਸੇਵਾ ਵਿਚ ਹਾਜ਼ਿਰ ਰਹਿੰਦਾ।

---

1. ਇਹ ਅਸਥਾਨ ਉੱਤਰ ਪ੍ਰਦੇਸ਼ ਦੇ ਪ੍ਰਸਿੱਧ ਸ਼ਹਿਰ ਪੀਲੀਭੀਤ ਤੋਂ ਉੱਤਰ-ਪੱਛਮ ਵਲ 15 ਮੀਲ ਦੇ ਫ਼ਾਸਲੇ ਤੇ ਵਾਕਿਆ ਹੈ। ਆਰੰਭ ਵਿਚ ਇਸ ਨੂੰ 'ਗੋਰਖ ਮਤਾ' ਆਖਿਆ ਜਾਂਦਾ ਸੀ। ਗੁਰੂ ਨਾਨਕ ਦੇਵ ਜੀ ਦੇ ਆਉਣ ਮਗਰੋਂ ਇਸ ਦਾ ਨਾਂ 'ਨਾਨਕ ਮਤਾ' ਹੋ ਗਿਆ।

2. ਮਰਦਾਨਾ ਬਾਦਰੇ ਮਿਰਾਸੀ ਦੇ ਘਰ ਮਾਈ ਲੱਖੋ ਦੇ ਉਦਰ ਤੋਂ 1459 ਈ. ਵਿਚ ਤਲਵੰਡੀ ਵਿਚ ਪੈਦਾ ਹੋਇਆ। ਇਹ ਦੇਸ਼ਾਂ ਦੇਸ਼ਾਂਤਰਾਂ ਵਿਚ ਗੁਰੂ ਨਾਨਕ ਦੇਵ ਦੀ ਸੇਵਾ ਵਿਚ ਰਹਿ ਕੇ ਕੀਰਤਨ ਕਰਦਾ ਰਿਹਾ। ਇਸ ਨੇ 13 ਮਘਰ ਸੰਮਤ 1591 (ਬਿ.) ਮੁਤਾਬਕ 1534 ਈ. ਵਿਚ ਅਕਾਲ ਚਲਾਣਾ ਕੀਤਾ। ਕਿਹਾ ਜਾਂਦਾ ਹੈ ਕਿ ਕੁਰਮ ਦਰਿਆ ਦੇ ਕੰਢੇ ਗੁਰੂ ਨਾਨਕ ਦੇਵ ਜੀ ਨੇ ਆਪਣੀ ਹੱਥੀਂ ਉਸ ਦਾ ਸਸਕਾਰ ਕੀਤਾ।ਕਈਆਂ ਨੇ ਮਰਦਾਨੇ ਦਾ ਪਰਲੋਕਗਮਨ ਕਰਤਾਰਪੁਰ ਵਿਚ ਹੋਇਆ ਦੱਸਿਆ ਹੈ। ਮਰਦਾਨੇ ਦੇ ਨਾਂ ਤੇ ਲਿਖੇ ਹੋਏ ਗੁਰੂ ਨਾਨਕ ਦੇਵ ਜੀ ਦੇ ਰਾਗ ਬਿਹਾਗੜਾ ਵਿਚ ਦੋ ਸ਼ਲੋਕ *ਗੁਰੂ ਗ੍ਰੰਥ ਸਾਹਿਬ* ਵਿਚ ਦਰਜ ਹਨ।

ਇਕ ਦਿਨ ਭੁੱਖ ਤੋਂ ਤੰਗ ਆਏ ਨੇ ਕੁਝ ਖਾਣ ਦੀ ਇੱਛਾ ਪ੍ਰਗਟ ਕੀਤੀ। (ਗੁਰੂ ਸਾਹਿਬ) ਨੇ ਕਿਹਾ ਕਿ ਉੱਥੇ ਰੇਠੇ ਦਾ ਦਰਖ਼ਤ ਉਗਿਆ ਹੋਇਆ ਹੈ; ਉੱਥੋਂ ਕੁਝ ਰੇਠੇ ਤੋੜ ਕੇ ਖਾ ਲੈ। (ਮਰਦਾਨੇ ਨੇ ਉਸੇ ਵੇਲੇ ਕੁਝ ਰੇਠੇ ਤੋੜ ਕੇ ਖਾ ਲਏ)। ਅੱਜ ਤਕ ਉਸ ਟਹਿਣੀ ਦੇ ਰੇਠੇ ਮਿੱਠੇ ਹਨ, ਜਿਸ ਟਹਿਣੀ ਤੋਂ ਗੁਰੂ ਸਾਹਿਬ ਨੇ ਮਰਦਾਨੇ ਨੂੰ ਰੇਠੇ ਤੋੜਨ ਲਈ ਕਿਹਾ ਸੀ, ਬਾਕੀ ਦੇ ਸਾਰੇ ਦਰਖ਼ਤ ਨਾਲ ਹੋਰਨਾਂ ਰੁੱਖਾਂ ਵਾਂਗ ਕੌੜੇ ਤੇ ਬੇ-ਸੁਆਦੀ ਰੇਠੇ ਲੱਗਦੇ ਹਨ। ਇਹ ਗੱਲ ਉੱਚੀ ਪਦਵੀ ਵਾਲੇ (ਗੁਰੂ ਸਾਹਿਬ) ਦੇ ਜੀਵਨ ਦੇ ਆਦਿ ਤੋਂ ਅੰਤ ਤਕ ਹੋਈਆਂ ਸਾਰੀਆਂ ਕਰਾਮਾਤਾਂ ਦਾ ਇਕ ਪੱਕਾ ਤੇ ਪ੍ਰਤੱਖ ਪ੍ਰਮਾਣ ਹੈ। ਇਨ੍ਹਾਂ ਵਾਕਿਆਤ ਦੇ ਪਿੱਛੇ ਸਾਰੇ ਸਿੱਧ ਤੇ ਜੋਗੀ (ਗੁਰੂ ਸਾਹਿਬ) ਦੇ ਅਧੀਨ ਹੋ ਗਏ। ਗੋਰਖ ਨਾਥ ਆਦਿ ਸਿੱਧਾਂ ਨੇ ਕਿਹਾ ਕਿ ਪਹਿਲਾਂ ਅਸੀਂ ਆਪਣੇ ਆਪ ਨੂੰ ਇਸ ਸ੍ਰਿਸ਼ਟੀ ਤੋਂ ਲੋਪ ਕਰ ਕੇ, ਇਕ ਗੁੱਝੀ ਛਿਪੀ ਥਾਂ ਤੇ ਲੁਕ ਜਾਂਦੇ ਹਾਂ। ਤੁਸੀਂ ਸਾਨੂੰ ਉਸ ਥਾਂ (ਪੰ. 16) ਤੋਂ ਵਾਪਸ ਇੱਥੇ ਲਿਆਓ। ਇਉਂ ਅਸੀਂ ਤੁਹਾਡੀਆਂ ਰਮਜ਼ਾਂ ਤੋਂ ਵਧੇਰੇ ਜਾਣੂ ਹੋ ਜਾਵਾਂਗੇ ਅਤੇ ਤੁਹਾਡੇ ਲਈ ਸਾਡੀ ਸ਼ਰਧਾ ਹੋਰ ਵਧ ਜਾਏਗੀ। ਇਹ ਕਹਿ ਕੇ ਉਹ ਸਾਰੇ ਵੱਖ ਵੱਖ ਥਾਵਾਂ ਤੇ ਲੁਕ ਗਏ। ਪਰ (ਗੁਰੂ ਸਾਹਿਬ) ਨੇ ਹਰ ਇਕ ਨੂੰ ਲਭ ਲਿਆ, ਅਤੇ ਉਨ੍ਹਾਂ ਨੂੰ ਵਾਪਸ ਲੈ ਆਂਦਾ। ਫਿਰ (ਗੁਰੂ ਸਾਹਿਬ) ਨੇ ਕਿਹਾ ਕਿ ਹੁਣ ਅਸੀਂ ਇਸ ਸੰਸਾਰ ਤੋਂ ਲੋਪ ਹੁੰਦੇ ਹਾਂ, ਤੁਸੀਂ ਇਹ ਭੇਦ ਜਾਣਨ ਲਈ ਸਾਨੂੰ ਲੱਭਣ ਦਾ ਯਤਨ ਕਰੋ। ਜੇ ਭਾਲ ਦੇ ਯਤਨਾਂ ਦੇ ਬਾਵਜੂਦ ਤੁਸੀਂ ਸਾਨੂੰ ਨਾ ਲਭ ਸਕੇ ਤਾਂ ਅਰਦਾਸ ਕਰਨੀ ਤੇ ਆਪਣੇ ਪਾਪ ਬਖ਼ਸ਼ਵਾਉਣੇ ਅਤੇ ਸਾਡੇ ਮਿਹਰਾਂ ਭਰੇ ਚਿਹਰੇ ਦਾ ਅਮੁੱਕ ਨੂਰ ਆਪਣੀਆਂ ਅੱਖਾਂ ਵਿਚ ਪੁਆਉਣ ਲਈ ਪ੍ਰਾਰਥਨਾ ਕਰਨੀ। ਇਹ ਗੱਲ ਕਹਿ ਕੇ (ਗੁਰੂ ਸਾਹਿਬ) ਨੇ ਅੱਗ ਨੂੰ ਅੱਗ ਵਿਚ ਮਿਲਾ ਦਿੱਤਾ, ਪਾਣੀ ਨੂੰ ਪਾਣੀ ਵਿਚ, ਮਿੱਟੀ ਨੂੰ ਮਿੱਟੀ ਵਿਚ ਤੇ ਹਵਾ ਨੂੰ ਹਵਾ ਵਿਚ ਅਤੇ ਨੂਰ ਨੂੰ ਨੂਰ ਦੇ ਸਪੁਰਦ ਕਰ ਦਿੱਤਾ। ਹੁਣ ਇਸ ਸ੍ਰਿਸ਼ਟੀ ਤੇ (ਗੁਰੂ ਸਾਹਿਬ) ਦੇ ਸਰੀਰ ਦਾ ਕਿਤੇ ਨਾਂ ਨਿਸ਼ਾਨ ਨਾ ਰਿਹਾ। ਗੋਰਖ ਨਾਥ ਆਦਿ ਅਨੇਕਾਂ ਜੋਗੀਆਂ ਨੇ (ਗੁਰੂ ਸਾਹਿਬ) ਦੀ ਬਥੇਰੀ ਤਲਾਸ਼ ਕੀਤੀ ਪਰ ਉਨ੍ਹਾਂ ਨੂੰ (ਗੁਰੂ ਸਾਹਿਬ) ਦਾ ਕੁਝ ਪਤਾ ਨਾ ਲੱਗਾ। ਆਪਣੀ ਹਾਰ ਮੰਨਦੇ ਹੋਏ ਉਨ੍ਹਾਂ ਨੇ ਅਰਦਾਸ ਕੀਤੀ ਤਾਂ ਉਸ ਵੇਲੇ (ਗੁਰੂ ਸਾਹਿਬ) ਪ੍ਰਗਟ ਹੋ ਗਏ। ਸਾਰਿਆਂ ਨੇ ਮਿਲ ਕੇ ਪਹਿਲਾਂ ਨਾਲੋਂ ਵਧੇਰੇ ਅਧੀਨਗੀ ਦਸਦੇ ਹੋਏ ਬੇਨਤੀ ਕੀਤੀ ਕਿ ਅਸੀਂ ਸਾਰੇ ਮਨੁੱਖਾ ਦੇਹੀ ਧਾਰਨ ਕਰ ਕੇ ਤੁਹਾਡੇ ਘਰ ਜਨਮ ਲਵਾਂਗੇ ਅਤੇ ਤੁਹਾਡੀ ਯੋਗ ਸੇਵਾ ਕਰਾਂਗੇ। ਅਤੇ ਇਕ ਤੋਂ ਇਕ ਵਧ ਚੜ੍ਹ ਕੇ ਤੁਹਾਡੀ ਉਪਾਸਨਾ ਕਰੇਗਾ। ਇਸ ਲਈ (ਗੁਰੂ ਸਾਹਿਬ) ਨੇ ਗੋਰਖ ਨਾਥ ਦੇ ਕੰਨ ਤੋਂ ਕੱਚ ਦੀ ਇਕ ਮੁੰਦਰਾ ਉਤਾਰੀ ਤੇ ਆਪਣੇ ਪਾਸ ਰਖ ਲਈ। ਜਦ ਉੱਚਿਆਂ ਭਾਗਾਂ ਵਾਲੇ ਸਾਹਿਬਜ਼ਾਦੇ ਸ੍ਰੀ ਚੰਦ ਦਾ ਜਨਮ ਹੋਇਆ ਤਾਂ ਉਸ ਨੇ ਦੁੱਧ ਪੀਣ ਤੋਂ ਪਹਿਲਾਂ ਆਪਣੀ ਮੁੰਦਰਾ ਮੰਗੀ ਤੇ ਕੰਨ ਵਿਚ ਪਾ ਲਈ। ਬਾਅਦ ਵਿਚ ਸ੍ਰੀ ਚੰਦ ਦੀ ਵਡਿਤਣ

ਤੇ ਉਸ ਦੇ ਉੱਚੇ ਭਾਗਾਂ ਸਦਕਾ ਉਸ ਨੂੰ ਬਹੁਤ ਸ਼ੁਹਰਤ ਪ੍ਰਾਪਤ ਹੋਈ। ਦੂਰ ਦੂਰ ਦੇਸ਼ਾਂ ਵਿਚ ਬਹੁਤ ਸਾਰੇ ਲੋਕ (ਗੁਰੂ ਸਾਹਿਬ) ਦੇ ਸੱਚੇ ਤੇ ਸੁੱਚੇ ਸੇਵਕ ਬਣਨ ਲਗੇ । ਦੂਰ ਦੁਰਾਡੇ ਦੇਸ਼ਾਂ ਤੋਂ ਸੇਵਕ ਇਨ੍ਹਾਂ ਪਾਸ ਕੜਾਹ ਪ੍ਰਸ਼ਾਦ ਲਿਆਉਂਦੇ ਜੋ ਉਸ ਵੇਲੇ ਲੋਕਾਂ ਵਿਚ ਵੰਡ ਦਿੱਤਾ ਜਾਂਦਾ। ਅਣਗਿਣਤ ਉਪਾਸ਼ਕ ਤੇ ਬੇਸ਼ੁਮਾਰ ਸੇਵਕ ਇਨ੍ਹਾਂ (ਗੁਰੂ ਸਾਹਿਬ) ਦੇ ਰੱਬੀ ਨੂਰ ਨਾਲ ਭਰਪੂਰ ਦਰਬਾਰ ਵਿਚ ਹਾਜ਼ਿਰ ਰਹਿੰਦੇ ਅਤੇ ਮਨ ਦੀਆਂ ਮੁਰਾਦਾਂ ਪਾਂਦੇ। ਹਰ ਰੋਜ਼ ਸੇਵਕਾਂ ਨੂੰ (ਗੁਰੂ ਸਾਹਿਬ) ਆਪ ਲੰਗਰ ਛਕਾਂਦੇ। (ਗੁਰੂ ਸਾਹਿਬ) ਦੇ ਮਨ ਵਿਚ ਆਇਆ ਕਿ ਸੇਵਕਾਂ ਨੂੰ ਪਰਖਿਆ ਜਾਏ ਤਾਂ ਜੋ ਹਰ ਇਕ ਦੀ ਹਕੀਕਤ ਤੇ ਅਸਲੀਅਤ ਦਾ ਪਤਾ ਲੱਗੇ। ਦਿਲ ਵਿਚ ਪੂਰੀ ਤਰ੍ਹਾਂ ਨਾਲ ਸੋਚ ਵਿਚਾਰ ਕੇ ਇਨ੍ਹਾਂ ਹੁਕਮ ਦਿੱਤਾ ਕਿ ਸਾਡੇ ਦਰਬਾਰ ਵਿਚ ਹਾਜ਼ਿਰ ਹਰ ਸ਼ਖਸ਼ ਆਪਣੇ ਹੱਥਾਂ ਨਾਲ ਆਪ ਬੀਜੇ, ਆਪ ਪੀਸੇ, ਤੇ ਆਪੇ ਪਕਾ ਕੇ ਖਾਏ। ਖ਼ਾਸ ਖ਼ਾਸ ਸਿੱਖਾਂ, ਸੇਵਕਾਂ ਦੇ ਘਰੋਂ ਆਇਆ ਸਾਰਾ ਖਾਣਾ ਸਿਰਫ਼ ਨਿਤਾਣਿਆਂ ਤੇ ਮੁਥਾਜਾਂ ਲਈ ਰਖਿਆ ਜਾਏ। ਇਸ ਸਮੇਂ ਬਹੁਤ ਸਾਰੇ (ਸੇਵਕ) ਤਾਂ ਆਪਣੇ ਆਪਣੇ ਘਰੀਂ ਚਲੇ ਗਏ, ਥੋੜੇ ਜਿਹੇ ਸੱਚੇ ਸੇਵਕ ਗੁਰੂ ਸਾਹਿਬ ਦੀ ਆਗਿਆ ਦੀ ਪਾਲਣਾ ਕਰਨ ਲੱਗੇ।

### *ਸਾਖੀ*

ਇਕ ਵਾਰੀ ਦੀ ਗੱਲ ਹੈ ਕਿ (ਗੁਰੂ ਸਾਹਿਬ) ਸੈਰ ਕਰਦੇ ਕਰਦੇ ਇਕ ਬਹੁਤ ਵੱਡੇ ਜੰਗਲ ਵਿਚ ਜਾ ਪਹੁੰਚੇ ਜਿਸ ਵਿਚੋਂ ਲਾਂਘਾ ਬਹੁਤ ਹੀ ਮੁਸ਼ਕਿਲ ਸੀ। ਸਿਵਾਏ ਗੁਰੂ ਅੰਗਦ ਦੇ ਹੋਰ ਕੋਈ ਵਿਸ਼ੇਸ਼ ਸੇਵਕ (ਗੁਰੂ ਸਾਹਿਬ) ਦੇ ਨਾਲ ਨਹੀਂ ਸੀ। ਧੁੱਪ ਵਿਚ ਇੰਨਾ ਲੰਮਾ ਪੈਂਡਾ ਮਾਰਨ ਪਿੱਛੋਂ ਗੁਰੂ ਅੰਗਦ ਨੂੰ ਭੁੱਖ ਤ੍ਰੇਹ ਨੇ ਨਿਢਾਲ ਕਰ ਦਿੱਤਾ ਸੀ। ਸਬੱਬ ਨਾਲ ਉਸ ਜੰਗਲ ਵਿਚ ਲਕੜੀਆਂ ਦੇ ਇਕ ਢੇਰ ਤੇ ਪਇਆ ਕਫ਼ਨ ਵਿਚ ਲਪੇਟਿਆ ਇਕ ਮੁਰਦਾ ਦਿਸਿਆ। (ਗੁਰੂ ਅੰਗਦ) ਨੇ (ਗੁਰੂ ਸਾਹਿਬ) ਨੂੰ ਆਪਣੀ ਭੁੱਖ ਜਤਾਈ। (ਪੰ. 17) (ਗੁਰੂ ਸਾਹਿਬ) ਨੇ ਆਪਣੀ ਪਵਿੱਤਰ ਰਸਨਾ ਨਾਲ ਹੁਕਮ ਕੀਤਾ ਕਿ ਉਹ ਇਸ ਮੁਰਦੇ ਨੂੰ ਖਾ ਲਵੇ। ਗੁਰੂ ਅੰਗਦ ਨੇ ਰਤੀ ਜਿੰਨਾ ਵੀ ਸੰਕੋਚ ਨਾ ਕੀਤਾ ਅਤੇ ਪੁੱਛਿਆ ਕਿ ਸਿਰ ਵਲੋਂ ਖਾਣਾ ਸ਼ੁਰੂ ਕਰਾਂ ਜਾਂ ਪੈਰਾਂ ਵਲੋਂ, (ਗੁਰੂ ਸਾਹਿਬ) ਨੇ ਹੁਕਮ ਦਿੱਤਾ ਕਿ ਸਿਰ ਵਲੋਂ। ਜਦੋਂ ਗੁਰੂ ਅੰਗਦ ਨੇ ਛੇਤੀ ਨਾਲ ਆਪਣਾ ਹੱਥ ਉਸ ਮੁਰਦੇ ਦੇ ਸਿਰ ਤੇ ਰਖਿਆ ਤਾਂ ਵੇਖਿਆ ਕਿ ਉਹ ਤਾਂ ਸਾਰੇ ਦਾ ਸਾਰਾ ਤਿਆਰ ਕੜਾਹ ਪ੍ਰਸ਼ਾਦ ਹੈ। ਉਸ ਨੇ ਆਪ ਰੱਜ ਕੇ ਖਾਧਾ ਅਤੇ ਜੋ ਬਾਕੀ ਬਚਿਆ, ਗੁਰੂ ਸਾਹਿਬ ਦੇ ਵਿਸ਼ੇਸ਼ ਉਪਾਸ਼ਕਾਂ ਲਈ ਲੈ ਆਂਦਾ। (ਗੁਰੂ ਸਾਹਿਬ) ਨੂੰ ਗੁਰੂ ਅੰਗਦ ਦੀ ਇਹ ਫ਼ਰਮਾਬਰਦਾਰੀ ਬਹੁਤ ਚੰਗੀ ਲੱਗੀ। ਉਸ ਉੱਤੇ ਬਹੁਤ ਪ੍ਰਸੰਨ ਹੋ ਕੇ ਉਸ ਨੂੰ ਬਹੁਤ ਮਾਣ ਬਖ਼ਸ਼ਿਆ। ਆਪ (ਗੁਰੂ ਸਾਹਿਬ) ਹੁਣ ਰੱਬੀ ਜੋਤ ਵਿਚ

ਸਮਾਉਣ ਦੀ ਉਡੀਕ ਕਰਨ ਲੱਗੇ ਤੇ ਇਕ ਮੰਜੀ ਤੇ ਸੌਂ ਗਏ। ਇੰਨੇ ਨੂੰ ਗੁਰੂ ਸਾਹਿਬ ਦੇ ਦੋ ਸਾਹਿਬਜ਼ਾਦੇ ਸ੍ਰੀ ਚੰਦ, ਤੇ ਲਖਮੀ ਚੰਦ ਗੁਰੂ ਸਾਹਿਬ ਪਾਸ ਹਾਜ਼ਿਰ ਹੋਏ। ਉਨ੍ਹਾਂ ਬੇਨਤੀ ਕੀਤੀ ਕਿ ਤੁਸੀਂ ਦੋਹਾਂ ਦੁਨੀਆਂ ਦਾ ਰਾਜ-ਪਾਠ ਤਾਂ ਸਾਡੇ ਸੇਵਕਾਂ ਨੂੰ ਦੇ ਦਿੱਤਾ ਹੈ ਅਤੇ ਸਾਨੂੰ ਸਾਡੇ ਹਿੱਸੇ ਤੋਂ ਵਾਂਜਾ ਕਰ ਦਿੱਤਾ ਹੈ। ਦੋ ਤਿੰਨ ਘੜੀਆਂ ਸਾਡੇ ਨਾਲ ਗੱਲਾਂ-ਬਾਤਾਂ ਤਾਂ ਕਰੋ ਅਤੇ ਸਾਨੂੰ ਪ੍ਰਸੰਨਤਾ ਬਖਸ਼ੋ। ਤੁਹਾਡੇ ਦਿਲ ਵਿਚ ਮਿਹਰਾਂ ਦਾ ਕੋਈ ਅੰਤ ਥੋੜਾ ਹੈ, ਤੁਸੀਂ ਤਾਂ ਸਾਰਿਆਂ ਦੀ ਭਲਾਈ ਚਾਹੁੰਦੇ ਹੋ। ਸਾਡੇ ਤੇ ਕ੍ਰਿਪਾ-ਦ੍ਰਿਸ਼ਟੀ ਕਰੋ ਤਾਂ ਸਾਡੀ ਹਾਲਤ ਵੀ ਚੰਗੀ ਹੋ ਜਾਏ ਅਤੇ ਸਾਡਾ ਇਨਜ਼ਾਮ ਵੀ ਨੇਕ ਹੋ ਜਾਏ। ਇਹ ਸੁਣ ਕੇ ਗੁਰੂ ਸਾਹਿਬ ਮੰਜੀ ਤੇ ਬਹਿ ਗਏ ਅਤੇ ਜਾਗ ਕੇ ਕਹਿਣ ਲਗੇ ਕਿ ਅਸੀਂ ਤੁਹਾਡੇ ਨਾਲ ਤਿੰਨ ਚਾਰ ਘੜੀਆਂ ਗੱਲਾਂ-ਬਾਤਾਂ ਕਰਾਂਗੇ ਅਤੇ ਮਾਨਤਾ ਦੇ ਅਮੁਕ ਤੇ ਅਖੁੱਟ ਧਨ ਦੇ ਭੰਡਾਰ ਤੁਹਾਡੇ ਲਈ ਖੋਲ੍ਹ ਦਿੱਤੇ ਜਾਣਗੇ। ਤੁਹਾਡੇ ਪੁੱਤਰ ਪੋਤਰੇ ਅਤੇ ਤੁਹਾਡੀ ਸੰਤਾਨ ਬਹੁਤ ਸੁਖੀ ਵਸੇਗੀ ਅਤੇ ਲੋਕ ਤੁਹਾਡੇ ਅਗੇ ਸਿਰ ਨਿਵਾਣਗੇ। ਤੁਹਾਨੂੰ ਕਦੀ ਵੀ ਕਿਸੀ ਚੀਜ਼ ਦੀ ਤੋਟ ਨਹੀਂ ਆਏਗੀ। ਤੁਹਾਨੂੰ ਚਾਹੀਦਾ ਹੈ ਕਿ ਨਿਸਚਿੰਤ ਹੋ ਕੇ ਖੁਸ਼ੀ ਦਾ ਜੀਵਨ ਬਤੀਤ ਕਰੋ ਅਤੇ ਵਾਹਿਗੁਰੂ ਦੇ ਜਾਪ ਤੇ ਸਿਮਰਨ ਵਿਚ ਮਸਤ ਰਹੋ। ਇਸ ਬੰਨਿਓਂ ਇਕ ਪਲ ਲਈ ਅਵੇਸਲੇ ਨਾ ਹੋਣਾ। ਹੁਣ ਸਾਡਾ ਅੰਤਲਾ ਸਮਾਂ ਨੇੜੇ ਆ ਪੁੱਜਾ ਹੈ। ਤੁਸੀਂ ਸਦਾ ਸਾਡੀ ਯਾਦ ਆਪਣੇ ਦਿਲਾਂ ਵਿਚ ਵਸਾਉਣੀ। ਅਸੀਂ ਤੁਹਾਡੇ ਕੋਲ ਹੋਈਏ ਜਾਂ ਤੁਹਾਥੋਂ ਦੂਰ ਇਸ ਨਾਲ ਕੋਈ ਫ਼ਰਕ ਨਹੀਂ ਪੈਂਦਾ। ਤੁਸੀਂ ਇਨ੍ਹਾਂ ਗੱਲਾਂ ਨੂੰ ਸੱਚ ਕਰ ਮੰਨਣਾ ਅਤੇ ਇਨ੍ਹਾਂ ਤੇ ਪੂਰੀ ਤਰ੍ਹਾਂ ਨਾਲ ਅਮਲ ਕਰਨਾ। ਇਹ ਕਹਿ ਕੇ ਆਪ ਜੋਤੀ ਜੋਤ ਸਮਾ ਗਏ। ਅਨੇਕਾਂ ਹਿੰਦੂ ਤੇ ਮੁਸਲਮਾਨ ਉੱਥੇ ਇੱਕਠੇ ਹੋ ਗਏ। ਮੁਸਲਮਾਨਾਂ ਕਿਹਾ ਕਿ ਆਪ ਜ਼ਿਆਦਾਤਰ ਵਲੀ-ਅੱਲਾਹ ਲੋਕਾਂ ਅਤੇ ਰੱਬ ਦੇ ਫ਼ਕੀਰਾਂ ਦੇ ਸੰਗ ਰਹਿੰਦੇ ਸਨ ਅਤੇ ਇਸ (ਮੁਲਸਲਮਾਨ) ਫ਼ਿਰਕੇ ਦੇ ਤੌਰ ਤਰੀਕੇ ਕਾਨੂੰਨ ਤੇ ਸ਼ਰ੍ਹਾ ਤੋਂ ਜਾਣੂ ਸਨ। ਆਪ ਨੂੰ ਫ਼ਾਰਸੀ ਤੇ ਅਰਬੀ ਵਿੱਦਿਆ ਦਾ ਪੂਰਨ ਗਿਆਨ ਸੀ, ਅਤੇ ਰੱਬ ਦੀ ਏਕਤਾ ਦਾ ਸਿੱਧਾਂਤ ਪਿਆਰਾ ਸੀ। ਅਜੇਹੇ ਆਦਮੀ ਨੂੰ ਦਫ਼ਨਾਉਣਾ ਚਾਹੀਦਾ ਹੈ। ਹਿੰਦੂ ਤੇ ਸਿੱਖ ਕਹਿਣ ਲੱਗੇ ਕਿ ਉਨ੍ਹਾਂ ਨੂੰ ਤਿਲਕ ਲਾਉਣ ਤੇ ਜੰਝੂ ਆਦਿ ਪਹਿਨਣ ਦੇ ਹਿੰਦੂ ਰਸਮ-ਰਿਵਾਜਾਂ ਵਿਚ ਵਿਸ਼ਵਾਸ ਸੀ। ਇਸ ਲਈ ਉਨ੍ਹਾਂ ਨੂੰ ਨਿਰਸੰਦੇਹ ਅਗਨੀ ਦੀ ਭੇਟਾ ਕਰਨਾ ਚਾਹੀਦਾ ਹੈ। ਹਰ ਸ਼ਖਸ ਆਪਣੀ ਆਪਣੀ ਬੁੱਧੀ ਅਨੁਸਾਰ ਗੱਲਾਂ ਕਰਦਾ ਤੇ ਸੁਝਾਉ ਦੇਂਦਾ।

ਬੈਂਤ : ਸਾਡੀ ਕਥਨੀ ਸਾਡੀ ਬੁੱਧੀ ਦੀ ਪ੍ਰਤੀਕ ਹੁੰਦੀ ਹੈ।

ਸਬੱਬ ਨਾਲ ਹੀ ਇਕ ਸੰਤ ਉੱਥੇ ਆ ਨਿਕਲਿਆ। ਰੱਬੋਂ ਹੀ ਉਸ ਦੇ ਦਿਲ ਵਿਚ ਕੋਈ ਫੁਰਨਾ ਫੁਰਿਆ। ਉਸ ਨੂੰ ਸਾਰੀ ਗੱਲ ਦਾ ਪੂਰਨ ਗਿਆਨ ਹੋ ਗਿਆ। ਉਸ ਨੂੰ ਇਸ ਗੁੱਝੇ ਭੇਤ ਦਾ ਪਤਾ ਲੱਗ ਗਿਆ। ਉਸ ਨੇ ਕਿਹਾ ਕਪੜਾ ਚੁਕ ਕੇ ਤਾਂ

ਵੇਖੋ ਜਦ ਉਨ੍ਹਾਂ ਮੰਜੀ ਤੋਂ ਕਪੜਾ ਹਟਾਇਆ, ਤਾਂ ਵੇਖਿਆ ਕਿ ਸਾਰੀ ਮੰਜੀ ਫੁੱਲਾਂ ਨਾਲ ਭਰੀ ਪਈ ਹੈ। ਗੁਰੂ ਸਾਹਿਬ ਦੀ ਇਸ ਕਰਾਮਾਤ ਨੇ ਸਾਰੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਸਾਰੀ ਸ੍ਰਿਸ਼ਟੀ ਦੇ ਲੋਕ ਇਨ੍ਹਾਂ ਦਾ ਜਾਪ ਤੇ ਸਿਮਰਨ ਕਰਨ ਲੱਗੇ (ਪੰ: 13) ਅਤੇ ਇਨ੍ਹਾਂ ਦੀਆਂ ਗੱਲਾਂ ਲੋਕਾਂ ਦੇ ਕੰਨੀ ਅੱਪੜਨ ਲੱਗੀਆਂ। ਇਸ ਘਟਨਾ ਨੂੰ ਮੁਖ ਰਖੀਏ ਤਾਂ ਆਪ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਇਉਂ ਬਣਦੀ ਹੈ :

*ਬੈਂਤ* : ਨਾਨਕ ਜ਼ ਜਹਾਂ ਰਫ਼ੰਤ
ਗੁਲ ਅਜ਼ ਬਾਗ਼ ਬੈਰੂੰ ਸ਼ਦ।।
(ਨਾਨਕ ਇਸ ਸੰਸਾਰ ਤੋਂ ਕੀ ਗਿਆ
ਸੰਸਾਰ ਵਿਚੋਂ ਮਾਨੋ ਫੁਲ ਲੋਪ ਹੋ ਗਿਆ)।

'ਬਾਗ਼' ਅੱਖਰ ਤੋਂ ਇਕ ਹਜ਼ਾਰ ਤਿੰਨ ਤਾਰੀਖ਼ ਬਣਦੀ ਹੈ। ਬਾਗ਼ ਤੋਂ ਗੁਲ ਕੱਢ ਦੇਈਏ ਤਾਂ ਨੌ ਸੋ ਤ੍ਰੇਸਠ ਰਹਿ ਜਾਂਦੀ ਹੈ ਕਿਉਂਕਿ ਗੁਲ ਦੇ ਚਾਲ੍ਹੀ ਸਾਲ ਬਣਦੇ ਹਨ। ਇਹ 963 (ਹਿ.) ਗੁਰੂ ਸਾਹਿਬ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਹੈ। ਅਜੇਹੀ ਉੱਚੀ ਪਦਵੀ ਵਾਲੇ ਗੁਰੂ ਦੀਆਂ ਸਿਫ਼ਤਾਂ ਅਤੇ ਮਿਹਰਾਂ ਦਾ ਸਾਰਾ ਬ੍ਰਿਤਾਂਤ ਲਿਖਣਾ ਕਠਿਨ ਹੈ। ਇਸ ਲਈ ਇਹ ਸੰਖੇਪ ਵਰਣਨ ਕੀਤਾ ਗਿਆ ਹੈ ਤਾਂ ਜੋ ਸਿਆਣੇ ਇਤਿਹਾਸਕਾਰਾਂ ਤੇ ਸੂਝਵਾਨ ਲਿਖਾਰੀਆਂ ਨੂੰ ਭਲੀ ਪ੍ਰਕਾਰ ਇਸ ਬਾਰੇ ਗਿਆਨ ਹੋ ਜਾਏ।

ਉਹ ਚਿੱਟੀ ਚਾਦਰ ਗੁਰੂ ਸਾਹਿਬ ਦੀ ਯਾਦਗਾਰ ਸੀ। ਮੁਸਲਮਾਨਾਂ ਨੇ ਅੱਧੀ ਚਾਦਰ ਮਿੱਟੀ ਵਿਚ ਦਫ਼ਨਾ ਦਿੱਤੀ। ਉੱਚੀ ਪਦਵੀ ਵਾਲੇ ਗੁਰੂ ਸਾਹਿਬ ਦਾ ਜਨਮ 1526 ਬਿ. ਵਿਚ ਹੋਇਆ। ਉਨ੍ਹਾਂ ਦੇ ਜਨਮ ਨਾਲ ਦੁਖਾਂ ਭਰੀ ਇਹ ਸ੍ਰਿਸ਼ਟੀ ਸ੍ਵਰਗਪੁਰੀ ਵਿਚ ਵਟ ਗਈ। ਆਪ ਜਦ ਸੱਤਰ ਵਰ੍ਹੇ ਪੰਜ ਮਹੀਨੇ ਤੇ ਸੱਤ ਦਿਨਾਂ ਦੇ ਹੋਏ ਤਾਂ 1596 ਬਿ. ਸਾਵਨ[1] ਸੁਦੀ ਦਸ ਨੂੰ ਜੋਤੀ ਜੋਤ ਸਮਾ ਗਏ ਅਤੇ ਆਪਣੀ ਪਵਿੱਤਰ ਰਸਨਾ ਨਾਲ ਲਹਿਣਾ ਨਾਮੀ ਤ੍ਰੇਹਨ ਖ਼ਤਰੀ ਨੂੰ ਗੁਰੂ ਅੰਗਦ ਦਾ ਖ਼ਿਤਾਬ ਦੇ ਕੇ ਆਪਣਾ ਉਤਰਾਧਿਕਾਰੀ ਨਿਯੁਕਤ ਕੀਤਾ।

(ਮੁਨਸ਼ੀ ਸੋਹਨ ਲਾਲ ਸੂਰੀ, *"ਉਮਦਾਤ-ਉਤ-ਤਵਾਰੀਖ਼"* ਭਾਗ ਪਹਿਲਾ ਅਧਿਆਇ ਤੀਜਾ, ਪੰਨੇ 6-18)

1. ਠੀਕ ਮਹੀਨਾ ਅੱਸੂ ਹੈ।

## 10

# ਸੱਚ ਦਾ ਵਪਾਰੀ

(ਪੰ. 483) ਸਿੱਖ ਸੰਪ੍ਰਦਾਇ ਦੇ ਗੁਰੂਆਂ ਬਾਰੇ : ਨਾਨਕ ਸ਼ਾਹ ਅਤੇ ਉਨ੍ਹਾਂ ਦੇ ਨੌਂ ਉਤਰਾਧਿਕਾਰੀਆਂ ਦਾ ਬ੍ਰਿਤਾਂਤ।

ਕਈ ਥਾਵਾਂ ਤੇ ਇਨ੍ਹਾਂ ਦੇ ਸਾਰੇ ਹਾਲਾਤ ਵਿਚ ਬੜੀ ਭਿੰਨਤਾ ਹੈ। (ਪੰ. 484) ਇਸ ਲਈ ਇਹਨਾਂ ਦੀ ਛਾਨ-ਬੀਨ ਗੁਰਮੁਖੀ ਲਿਪੀ ਤੇ ਬੋਲੀ ਵਿਚ ਲਿਖੀ ਬਾਬਾ ਨਾਨਕ ਦੀ ਜਨਮ ਸਾਖੀ ਦਾ ਅਧਿਐਨ ਕਰ ਕੇ ਕੀਤੀ ਗਈ ਹੈ। ਜਵਾਹਰ ਸਿੰਘ ਸੂਰੀ ਅਤੇ ਸ਼ੰਕਰ ਜੋਤਿਸ਼ੀ ਪਾਸ ਪਈਆਂ ਪੁਸਤਕਾਂ, ਮੀਆਂ ਅਹਿਮਦ ਸ਼ਾਹ ਬਟਾਲਵੀ ਦੀ ਪੁਸਤਕ 'ਤਾਰੀਖ਼- ਏ-ਹਿੰਦ' ਅਤੇ ਇਸ ਸੰਬੰਧ ਵਿਚ ਲਿਖੀ ਮੁਨਸ਼ੀ ਸੋਹਨ ਲਾਲ ਦੀ ਫ਼ਾਰਸੀ ਰਚਨਾ ਨੂੰ ਵੀ ਵਰਤਿਆ ਗਿਆ ਹੈ। ਬੁੱਢੇ ਸਿੱਖਾਂ ਅਤੇ ਗ੍ਰੰਥੀਆਂ ਤੋਂ ਮਿਲੇ ਅਜੇਹੇ ਹਾਲਾਤ ਵੀ ਇਸ ਪੁਸਤਕ ਵਿਚ ਦਿੱਤੇ ਗਏ ਹਨ ਜਿਨ੍ਹਾਂ ਬਾਰੇ ਸਾਰੇ ਸਹਿਮਤ ਹਨ।

### ਸਿੱਖ ਸੰਪ੍ਰਦਾਇ ਦੇ ਮੋਢੀ ਅਤੇ ਪਹਿਲੇ
### ਗੁਰੂ ਬਾਬਾ ਨਾਨਕ ਦਾ ਬ੍ਰਿਤਾਂਤ

ਸੰਮਤ 1526 ਮੁਤਾਬਕ 880 ਹਿਜਰੀ ਦੇ ਪਵਿੱਤਰ ਸਾਲ ਵਿਚ, ਜਦੋਂ ਸੁਲਤਾਨ ਬਹਿਲੋਲ ਲੋਧੀ ਦਾ ਰਾਜ ਸੀ, ਤੇਰਾਂ ਕਤਕ[1] ਮੰਗਲਵਾਰ ਪੂਰਨਮਾਸ਼ੀ ਨੂੰ, ਢਾਈ ਪਹਿਰ ਰਾਤ ਬੀਤੇ, ਤਲਵੰਡੀ ਰਾਇ ਭੋਇ ਭੱਟੀ ਵਿਚ ਕਾਲੂ ਨਾਂ ਦੇ ਬੇਦੀ ਖੱਤਰੀ ਦੇ ਘਰ ਇਕ ਪੁਤਰ ਜਨਮਿਆ। ਤਲਵੰਡੀ ਰਾਇ ਭੋਇ ਰਾਵੀ ਤੇ ਚਨਾਬ ਦਰਿਆਵਾਂ ਦੇ ਵਿਚਕਾਰ ਰਚਨਾ ਦੁਆਬ ਵਿਚ ਲਾਹੌਰ ਦੀ ਰਾਜਧਾਨੀ ਤੋਂ ਪੰਜੀ ਕੋਹ ਪੱਛਮ ਵਲ ਵਾਕਿਆ ਹੈ। ਬਾਲਕ ਜਵਾਨ ਹੋਇਆ ਤਾਂ ਉਸ ਉੱਤੇ ਰੱਬ ਦੀ ਮਿਹਰ ਦਾ ਦਰ

---

1. ਗੁਰੂ ਨਾਨਕ ਦੇਵ ਜੀ ਦਾ ਜਨਮ ਕੱਤਕ ਵਿਚ ਹੋਇਆ ਕਿ ਵਿਸਾਖ ਵਿਚ, ਇਸ ਬਾਰੇ ਬਹੁਤ ਸਾਰਾ ਮਤਭੇਦ ਹੈ। *ਪੁਰਾਤਨ ਜਨਮਸਾਖੀ* ਅਤੇ *ਮਿਹਰਬਾਨ ਵਾਲੀ* ਜਨਮਸਾਖੀ ਨੂੰ ਛਡ ਕੇ ਭਾਈ ਬਾਲੇ ਵਾਲੀ ਅਤੇ ਹੋਰ ਸਾਰੀਆਂ ਜਨਮਸਾਖੀਆਂ ਗੁਰੂ ਸਾਹਿਬ ਦਾ ਜਨਮ ਕੱਤਕ ਵਿਚ ਹੋਇਆ ਦਸਦੀਆਂ ਹਨ। ਕਰਮ ਸਿੰਘ ਹਿਸਟੋਰੀਅਨ ਅਤੇ ਭਾਈ ਕਾਨ੍ਹ ਸਿੰਘ ਨਾਭਾ ਵਿਸਾਖ ਦਾ ਜਨਮ ਹੀ ਮੰਨਦੇ ਹਨ।

ਖੁੱਲਾ। ਉਸ ਦੇ ਦਿਲ ਵਿਚ ਫ਼ਕੀਰੀ ਦੀ ਚਾਹ ਉਤਪੰਨ ਹੋਈ। ਉਹ ਵਖਰਾ ਵਖਰਾ ਰਹਿਣ ਲਗਾ—ਸੰਸਾਰਕ ਕਾਰ ਵਿਹਾਰਾਂ ਤੋਂ ਦੂਰ, ਅਤੇ ਦਿਨ-ਰਾਤ ਸਾਧਾਂ-ਸੰਤਾਂ ਤੇ ਫ਼ਕੀਰਾਂ ਦੀ ਸੰਗਤ ਵਿਚ ਰਹਿੰਦਾ।

ਪਿਤਾ ਵਲੋਂ ਉਸ ਨੂੰ ਜੋ ਕੁਝ ਮਿਲਦਾ, ਭਾਵੇਂ ਨਕਦੀ ਤੇ ਭਾਵੇਂ ਜਿਨਸ, ਉਹ ਉਸ ਨੂੰ ਫ਼ਕੀਰਾਂ ਤੇ ਮੁਥਾਜਾਂ ਵਿਚ ਵੰਡ ਦੇਂਦਾ, ਉਸ ਦਾ ਪਿਤਾ ਉਸ ਦੇ ਅਜੇਹੇ ਖੁੱਲ੍ਹੇ ਵਿਚਾਰ ਵੇਖ ਕੇ ਬਹੁਤ ਦੁੱਖੀ ਰਹਿੰਦਾ। ਉਹ ਬੜੇ ਪਿਆਰ ਨਾਲ ਉਸ ਨੂੰ ਕੰਮ ਧੰਦੇ ਵਿਚ ਲਗਣ ਦੀ ਪ੍ਰੇਰਣਾ ਦੇਂਦਾ ਤੇ ਨਸੀਹਤਾਂ ਕਰਦਾ, ਪਰ ਉਸ ਉੱਤੇ ਕੋਈ ਅਸਰ ਨਾ ਹੁੰਦਾ। ਕਾਲੂ ਆਪ ਵਪਾਰੀ ਸੀ, ਇਸ ਲਈ ਉਸ ਦੀ ਇੱਛਾ ਸੀ ਕਿ ਉਸ ਦਾ ਪੁੱਤਰ ਵੀ ਉਸੇ ਕੰਮ ਵਿਚ ਯੋਗਤਾ ਪ੍ਰਾਪਤ ਕਰੇ। ਨਾਨਕ ਦੀ ਵੱਡੀ ਭੈਣ ਨਾਨਕੀ ਦੁਆਬਾ ਬਿਸਤ ਜਲੰਧਰ ਦੇ ਕਸਬਾ ਸੁਲਤਾਨਪੁਰ ਵਿਚ ਵਿਆਹੀ ਹੋਈ ਸੀ। ਉਸ ਨੇ ਉੱਥੇ ਹੱਟੀ ਪਾ ਕੇ ਉਸ ਨੂੰ ਬਿਠਾ ਦਿੱਤਾ ਅਤੇ ਹੱਟੀ ਲਈ ਰਾਸ, ਨਕਦੀ ਤੇ ਜਿਨਸ, ਆਦਿ ਵੀ ਦਿੱਤੀ। (ਪੰ. 485) ਨਾਲ ਹੀ ਉਸ ਨੂੰ ਤਾਕੀਦ ਕੀਤੀ ਕਿ ਉਹ ਅਜੇਹਾ ਸੌਦਾ ਕਰੇ ਜੋ ਅਤਿ ਲਾਹੇਵੰਦਾ ਹੋਵੇ ਅਤੇ ਮਾਲ ਸਦਾ ਮੁਨਾਫ਼ੇ ਤੇ ਵੇਚੇ। ਨਾਨਕ ਦੁਨੀਆਂ ਦੇ ਕਾਰ-ਵਿਹਾਰ ਵਲ ਉੱਕਾ ਰੁਚਿਤ ਨਹੀਂ ਸੀ। ਉਹ ਤਾਂ ਆਖ਼ਰਤ ਦੇ ਲਾਭਾਂ ਦੀ ਭਾਲ ਵਿਚ ਰਹਿੰਦਾ ਸੀ। ਇਹੋ ਇੱਛਾ ਸਦਾ ਉਹ ਦੇ ਦਿਲ ਵਿਚ ਰਹਿੰਦੀ। ਕੁਝ ਦਿਨਾਂ ਮਗਰੋਂ ਉਸ ਨੇ ਹੱਟੀ ਦਾ ਸਾਰਾ ਮਾਲ-ਮਤਾ ਗ਼ਰੀਬਾਂ ਤੇ ਮੁਥਾਜਾਂ ਵਿਚ ਵੰਡ ਦਿੱਤਾ ਅਤੇ ਇਉਂ ਆਖ਼ਰਤ ਦਾ ਮੁਨਾਫ਼ਾ ਖੱਟਿਆ।

(ਪੰ. 194) ਕਈ ਇਹ ਕਹਿੰਦੇ ਹਨ ਕਿ ਕਾਲੂ ਦਾ ਪਿਤਾ ਮੁਨਸ਼ੀ ਸੀ। ਇਕ ਦਿਨ ਪਿਆਰ ਨਾਲ ਉਸ ਨੇ ਨਾਨਕ ਨੂੰ ਦੁਨਿਆਵੀ ਕੰਮਾਂ ਵਿਚ ਲਾਣ ਲਈ ਕੁਝ ਰੁਪਏ ਦਿੱਤੇ ਅਤੇ ਕਿਹਾ ਕਿ ਇਕ ਅਜੇਹੀ ਥਾਂ ਤੋਂ ਮਾਲ ਲਿਆ ਜਿਸ ਤੋਂ ਮੁਨਾਫ਼ਾ ਚੋਖਾ ਹੋਵੇ। ਨਾਨਕ ਆਪਣੇ ਪਿਤਾ ਦੀ ਆਗਿਆ ਅਨੁਸਾਰ ਰੁਪਏ ਲੈ ਕੇ ਉਸ ਪਾਸੇ ਤੁਰ ਪਿਆ। ਰਾਹ ਵਿਚ ਉਸ ਨੇ ਕੁਝ ਫ਼ਕੀਰ ਵੇਖੇ ਜੋ ਰੱਬ ਦੀ ਭਜਨ ਬੰਦਗੀ ਵਿਚ ਲੀਨ ਸਨ, ਅਤੇ ਖਾਣੇ-ਦਾਣੇ ਲਈ ਰੱਬ ਉਤੇ ਤਵੱਕੁਲ ਕਰੀ ਬੈਠੇ ਸਨ। ਇਸ ਨੇ ਉਸ ਵੇਲੇ ਉਹ ਰੁਪਏ ਉਹਨਾਂ ਵਿਚ ਵੰਡ ਦਿੱਤੇ ਅਤੇ ਆਪ ਘਰ ਪਰਤ ਆਇਆ। ਕਾਲੂ ਨੂੰ ਬਹੁਤ ਕਰੋਧ ਚੜ੍ਹਿਆ। ਪਿਤਾ ਦੀ ਨਾਰਾਜ਼ਗੀ ਕਾਰਨ ਨਾਨਕ ਸ਼ਾਹ ਸੁਲਤਾਨਪੁਰ ਚਲਾ ਗਿਆ। ਵੱਡੀ ਭੈਣ ਨਾਲ ਸਲਾਹ-ਮਸ਼ਵਰਾ ਕਰ ਕੇ ਇਹ ਉੱਥੋਂ ਦੇ ਹਾਕਮ ਨਵਾਬ ਦੌਲਤ ਖ਼ਾਨ ਦੇ ਮੋਦੀਖ਼ਾਨੇ ਵਿਚ ਨੌਕਰ ਹੋ ਗਿਆ। ਥੋੜੇ ਜੇਹੇ ਸਮੇਂ ਵਿਚ ਹੀ ਉਸ ਨੇ ਆਪਣੀ ਆਦਤ ਅਨੁਸਾਰ ਮੋਦੀਖ਼ਾਨੇ ਦਾ ਬਹੁਤ ਸਾਰਾ ਮਾਲ ਤੇ ਨਕਦੀ, ਭੁਖਿਆਂ, ਮੁਥਾਜਾਂ, ਨਿਮਾਣਿਆਂ ਤੇ ਨਿਤਾਣਿਆਂ ਵਿਚ ਵੰਡ ਦਿੱਤੀ। ਲੋਕਾਂ ਨੇ ਦੌਲਤ ਖ਼ਾਨ ਪਾਸ ਸ਼ਿਕਾਇਤ ਕੀਤੀ ਕਿ ਨਾਨਕ ਸ਼ਾਹ ਨੇ ਸਰਕਾਰ ਦੇ ਮੋਦੀਖ਼ਾਨੇ ਨੂੰ ਬਿਲਕੁਲ ਨਸ਼ਟ ਕਰ ਦਿੱਤਾ ਹੈ। ਦੌਲਤ ਖ਼ਾਨ ਨੇ ਨਾਨਕੀ ਦੇ ਪਤੀ ਜੈ ਰਾਮ ਨੂੰ ਕੈਦ ਕਰ ਦਿੱਤਾ

ਅਤੇ ਉਸ ਕੋਲੋਂ ਹਿਸਾਬ ਕਿਤਾਬ ਮੰਗਿਆ। ਇਹ ਵੇਖ ਕੇ ਨਾਨਕ ਸ਼ਾਹ ਨੇ ਸਰਕਾਰੀ ਮੁਨਸ਼ੀਆਂ ਨੂੰ ਹਿਸਾਬ ਕਿਤਾਬ ਦਿੱਤਾ ਤਾਂ ਲੇਖਾ ਬਰਾਬਰ ਨਿਕਲਿਆ। ਜੈ ਰਾਮ ਨੂੰ ਕੈਦ ਵਿਚੋਂ ਰਿਹਾਈ ਮਿਲੀ। ਉਹ ਹੱਟੀ ਜਿੱਥੇ ਨਾਨਕ ਸ਼ਾਹ ਬੈਠਿਆ ਕਰਦਾ ਸੀ, ਅਜੇ ਤਕ ਮੌਜੂਦ ਹੈ ਅਤੇ ਸ਼ਰਧਾਲੂਆਂ ਲਈ ਤੀਰਥ ਅਸਥਾਨ ਬਣਿਆ ਹੋਇਆ ਹੈ। ਉਸ ਹੱਟੀ ਨੂੰ 'ਜਿਉਤੀ'[1] ਕਹਿੰਦੇ ਹਨ।

ਇਸ ਦੇ ਪਿਛੋਂ ਕਾਲੂ ਨਾਨਕ ਸ਼ਾਹ ਨੂੰ ਸੁਲਤਾਨਪੁਰੋਂ ਲੈ ਆਇਆ ਅਤੇ ਬਟਾਲੇ ਦੇ ਮੂਲੇ ਦੀ ਧੀ ਸੁਲੱਖਣੀ ਨਾਲ ਇਸ ਦਾ ਵਿਆਹ ਕਰ ਦਿੱਤਾ ਕਿ ਸ਼ਾਇਦ ਇਸੇ ਬਹਾਨੇ ਉਸ ਦੇ ਦਿਲ ਵਿਚ ਦੁਨੀਆਦਾਰੀ ਦਾ ਮੋਹ ਜਾਗ ਪਏ। ਪਰ ਇਲਾਹੀ ਪਿਆਰ ਵਿਚ ਰੰਗੇ ਲੋਕਾਂ ਨੂੰ ਦੁਨਿਆਵੀ ਬੰਦਿਸ਼ਾਂ ਤੇ ਕੜੀਆਂ ਨਹੀਂ ਭਾਉਂਦੀਆਂ। ਉਹ ਸਾਰੀਆਂ ਵਿਓਂਤਾਂ ਜੋ ਕਾਲੂ ਨੇ ਨਾਨਕ ਲਈ ਘੜੀਆਂ, ਵਿਅਰਥ ਗਈਆਂ। ਇਨ੍ਹਾਂ ਦਾ ਕੋਈ ਸਿੱਟਾ ਨਾ ਨਿਕਲਿਆ, ਕੋਈ ਲਾਭ ਨਾ ਹੋਇਆ। ਵਿਆਹ ਤੋਂ ਬਾਅਦ ਨਾਨਕ ਸ਼ਾਹ ਕੁਝ ਦਿਨ ਘਰ ਰਿਹਾ ਫਿਰ ਜੰਗਲਾਂ ਵਲ ਚਲਾ ਗਿਆ। ਕਾਲੂ ਹੁਣ ਬਿਲਕੁਲ ਨਿਰਾਸ਼ ਹੋ ਚੁਕਿਆ ਸੀ। ਉਸ ਨੇ ਪੁੱਤਰ ਨੂੰ ਖੁਲ੍ਹ ਦੇ ਦਿੱਤੀ ਕਿ ਉਹ ਜੋ ਚਾਹੇ ਕਰੇ ਅਤੇ ਜਿੱਥੇ ਉਸ ਦਾ ਜੀ ਚਾਹੇ ਜਾਏ। ਹੁਣ ਨਾਨਕ ਦੇਸ਼ਾਟਨ ਤੇ ਚੜ੍ਹ ਪਿਆ। ਜਿੱਥੇ ਵੀ ਉਸ ਨੂੰ ਕੋਈ ਫ਼ਕੀਰ ਜਾਂ ਰੱਬ ਦਾ ਭਜਨੀਕ ਸੰਤ, ਮਹਾਤਮਾ ਮਿਲਦਾ, ਇਹ ਉਸ ਦੀ ਸੇਵਾ ਵਿਚ ਜਾਂਦਾ ਅਤੇ ਲਾਭ ਉਠਾਂਦਾ। ਇਸ ਲਈ ਉਹ ਆਰਿਫ਼ਾਂ ਦੇ ਸਿਰਤਾਜ ਬਾਬਾ ਫ਼ਰੀਦ ਸ਼ਕਰਗੰਜ ਪਾਸ ਵੀ ਗਿਆ। ਰੱਬ ਨੂੰ ਪਹਿਚਾਨਣ ਵਾਲਿਆਂ ਦੇ ਸਿਰਤਾਜ ਸ਼ਾਹ ਅਬਦੁਲ ਰਹਿਮਾਨ ਪਾਸ ਵੀ ਪਹੁੰਚਿਆ। ਹਜ਼ਰਤ ਬਹਾ-ਉਲ-ਹੱਕ ਨਾਲ ਵੀ ਭੇਂਟ ਕੀਤੀ ਅਤੇ ਉਸ ਦਰਵੇਸ਼ ਦੀ ਮਹੱਤਾ ਤੋਂ ਜਾਣੂ ਹੋਇਆ। ਇਨ੍ਹਾਂ ਲੋਕਾਂ ਦੀ ਸੰਗਤ ਨੇ ਉਸ ਨੂੰ ਪ੍ਰਭਾਵਿਤ ਕੀਤਾ। ਉਨ੍ਹਾਂ ਦੀਆਂ ਪ੍ਰਤੱਖ ਯੋਗਤਾਵਾਂ ਤੇ ਅਪ੍ਰਤੱਖ ਖ਼ੂਬੀਆਂ ਨੇ ਇਸ ਦੇ ਦਿਲ ਦੇ ਸ਼ੀਸ਼ੇ ਨੂੰ ਲਿਸ਼ਕਾ ਦਿੱਤਾ।

ਜ਼ਾਹਿਰਾ ਤੌਰ ਤੇ ਨਾਨਕ ਮੁਸਲਮਾਨਾਂ ਵਾਲਾ ਭੇਸ ਰਖਦਾ ਅਤੇ ਸਾਰਿਆਂ ਨਾਲ ਸੁਲਹ ਤੇ ਪਿਆਰ ਭਾਵਨਾ ਨਾਲ ਰਹਿੰਦਾ। ਇਨ੍ਹਾਂ ਨੇ ਦੋਹਾਂ ਫ਼ਿਰਕਿਆਂ ਦੇ ਧਰਮ-ਅਸਥਾਨਾਂ ਦੀ ਯਾਤਰਾ ਕੀਤੀ। (ਪੰ. 486) ਇਹ ਹਿੰਦੂ ਅਤੇ ਇਸਲਾਮ ਦੋਹਾਂ ਧਰਮਾਂ ਵਿਚੋਂ ਕਿਸੇ ਇਕ ਧਰਮ ਨੂੰ ਦੂਜੇ ਨਾਲੋਂ ਵਧੇਰੇ ਚੰਗਾ ਨਹੀਂ ਸੀ ਸਮਝਦਾ। ਇਹ ਰੱਬ ਦੀ ਏਕਤਾ ਦੇ ਗੁਣ ਗਾਉਂਦਾ ਅਤੇ ਰੱਬੀ ਰਹੱਸ ਦੀਆਂ ਗੱਲਾਂ ਵਿਚ ਮਗਨ ਰਹਿੰਦਾ। ਉਸ ਦੀਆਂ ਹਿੰਦੀ ਤੇ ਫ਼ਾਰਸੀ ਕਵਿਤਾਵਾਂ ਤੋਂ ਇੰਜ ਹੀ ਪ੍ਰਗਟ ਹੁੰਦਾ ਹੈ।

---

1. ਇਹ ਥਾਂ ਸੁਲਤਾਨਪੁਰ ਲੋਧੀ ਵਿਚ ਹੈ ਅਤੇ ਇੱਥੇ ਇਕ ਗੁਰਦਵਾਰਾ ਬਣਿਆ ਹੋਇਆ ਹੈ ਜਿਸ ਨੂੰ "ਗੁਰਦਵਾਰਾ ਹਟ ਸਾਹਿਬ" ਆਖਦੇ ਹਨ। ਇੱਥੇ ਗੁਰੂ ਨਾਨਕ ਦੇਵ ਜੀ ਦੇ ਪੱਥਰ ਦੇ ਵੱਡੇ ਛੋਟੇ 11 ਵੱਟੇ ਪਏ ਹਨ। ਰਿਆਸਤ ਕਪੂਰਥਲੇ ਵਲੋਂ ਇਸ ਗੁਰਦਵਾਰੇ ਦੇ ਨਾਉਂ 20 ਘੁਮਾਉਂ ਜ਼ਮੀਨ ਲਗਾ ਦਿੱਤੀ ਗਈ ਸੀ '*ਗੁਰਸ਼ਬਦ ਰਤਨਾਕਰ ਮਹਾਨ ਕੋਸ਼*' ਦੂਜਾ ਸੰਸਕਰਣ ਪੰ. 166

ਬੈਂਤ : ਬੇਦ ਕਤੇਬ ਅਨੇਕ ਸੁਨਿਓ
ਹਮ ਏਕ ਨਾ ਜਾਨਿਓ
ਕੁਰਾਨ ਪੁਰਾਨ ਅਨੇਕ ਪੜ੍ਹਿਓ
ਹਮ ਏਕ ਨਾ ਮਾਨਿਓ[1]

ਉਸ ਦੀਆਂ ਨੇਕ ਗੱਲਾਂ ਅਤੇ ਉਸ ਦੀ ਪਵਿੱਤਰਤਾ ਲੋਕਾਂ ਨੂੰ ਅਪਣੇ ਵਲ ਖਿੱਚਣ ਲੱਗੀ। ਉਸ ਦੀ ਸੰਗਤ ਦਾ ਸ਼ੌਕ ਲੋਕਾਂ ਦੇ ਦਿਲਾਂ ਵਿਚ ਉਬਾਲੇ ਖਾਣ ਲੱਗਾ। ਬਹੁਤ ਸਾਰੇ ਹਿੰਦੂ ਉਸ ਦੇ ਸ਼ਰਧਾਲੂ ਬਣ ਗਏ ਅਤੇ ਉਸ ਦੇ ਉਪਾਸ਼ਕਾਂ ਦੀ ਗਿਣਤੀ ਵੱਧਣ ਲਗੀ। ਇਸ ਸੰਪ੍ਰਦਾਇ ਦੇ ਅਨੁਯਾਈਆਂ ਵਿਚ ਇਹ ਗੱਲ ਆਮ ਮਸ਼ਹੂਰ ਹੈ ਕਿ ਨਾਨਕ ਸ਼ਾਹ ਨੇ ਹਿੰਦੁਸਤਾਨ ਅਤੇ ਬਾਹਰਲੇ ਦੇਸ਼ਾਂ ਦੀ ਯਾਤਰਾ ਕੀਤੀ। ਬੰਗਾਲ ਤੇ ਕਾਮਰੂਪ ਦੇਸ਼ ਦੀ ਸੈਰ ਕਰ ਕੇ ਉਹ ਸਿੰਗਲਾਦੀਪ ਦੇ ਟਾਪੂ ਵੀ ਗਏ। ਆਪ ਜਿਸ ਥਾਂ ਤੇ, ਜਿਸ ਰੁੱਖ ਥੱਲੇ ਜਾਂ ਜਿਸ ਸਰੋਵਰ ਲਾਗੇ ਬਹਿੰਦੇ, ਇਨ੍ਹਾਂ ਦੇ ਉਪਾਸ਼ਕ ਉਸ ਅਸਥਾਨ ਦੇ ਅਤਿ ਸਤਿਕਾਰ ਵਜੋਂ ਉਸ ਦੀ ਇੱਜ਼ਤ ਕਰਦੇ, ਪੱਕੀਆਂ ਜਾਂ ਕੱਚੀਆਂ ਇੱਟਾਂ ਦੀ ਇਮਾਰਤ ਉਸਾਰਦੇ ਅਤੇ ਉਸ ਨੂੰ ਆਪਣੇ ਲਈ ਪੂਜਾ-ਅਸਥਾਨ ਸਮਝਦੇ। ਇਨ੍ਹਾਂ ਵਿਚੋਂ ਕੁਝ ਅਜਿਹੇ ਅਸਥਾਨ ਜਿਨ੍ਹਾਂ ਬਾਰੇ ਸਾਨੂੰ ਕੁਝ ਪਤਾ ਲੱਗਾ ਹੈ, ਇਸ ਪ੍ਰਕਾਰ ਹਨ:

ਪਹਿਲਾ ਨਾਨਕ ਸ਼ਾਹ ਦਾ ਸਹੁਰਾ ਘਰ। ਇਹ ਹੁਣ ਤਕ ਬਟਾਲੇ ਵਿਚ ਬਹੁਤ ਮਸ਼ਹੂਰ ਥਾਂ ਹੈ। ਲੋਕ ਅੱਜ ਵੀ ਉਸ ਦੀ ਯਾਤਰਾ ਲਈ ਜਾਂਦੇ ਹਨ।

ਦੂਜਾ, ਨਾਨਕ ਸ਼ਾਹ ਨੇ ਸੁਲਤਾਨਪੁਰ ਦੇ ਲਾਗੇ ਜਿਸ ਨਦੀ ਕੰਢੇ ਦਾਤਨ ਕੀਤੀ ਅਤੇ ਦਾਤਨ ਨੂੰ ਨਦੀ ਕੰਢੇ ਗੱਡ ਦਿੱਤਾ, ਉੱਥੇ ਕਿਨਾਰੇ (ਬੇਰੀ) ਦਾ ਦਰਖ਼ਤ ਉੱਗ ਪਿਆ। ਉਸ ਦੇ ਉਪਾਸ਼ਕ ਉਸ ਰੁੱਖ ਦੇ ਫੁੱਲਾਂ ਨੂੰ ਪ੍ਰਸ਼ਾਦ ਦੇ ਤੌਰ ਤੇ ਪਵਿੱਤਰ ਸਮਝ ਕੇ ਲੈ ਜਾਂਦੇ ਹਨ। ਉੱਥੇ ਪੱਕੀਆਂ ਇੱਟਾਂ ਦੀ ਇਕ ਇਮਾਰਤ ਉਸਾਰੀ ਗਈ ਹੈ ਅਤੇ ਉੱਥੇ ਗ੍ਰੰਥ ਸਾਹਿਬ ਵੀ ਰਖਿਆ ਹੋਇਆ ਹੈ।[2]

ਤੀਜੇ, ਐਮਨਾਬਾਦ ਦੇ ਅਸਥਾਨ ਤੇ ਡੇਰਾ ਨਾਨਕ ਸ਼ਾਹ ਨਾਂ ਦਾ ਇਕ ਪ੍ਰਸਿਧ ਸਰੋਵਰ ਬਣਿਆ ਹੋਇਆ ਹੈ। ਹਸਨਾਬਦਾਲ ਦੇ ਲਾਗੇ ਇਕ ਹੋਰ ਅਸਥਾਨ ਬਾਰੇ ਵੀ ਦੱਸਿਆ ਜਾਂਦਾ ਹੈ। ਇੱਥੋਂ ਪੰਜ ਨਹਿਰਾਂ ਵੱਗਦੀਆਂ ਹਨ ਅਤੇ ਇਹ ਪੰਜਾ ਸਾਹਿਬ[3] ਕਰ ਕੇ ਪ੍ਰਸਿੱਧ ਹੈ। ਕਿਹਾ ਜਾਂਦਾ ਹੈ ਕਿ ਜਦ ਨਾਨਕ ਸ਼ਾਹ ਇਸ ਥਾਂ ਤੋਂ ਲੰਘਿਆ ਤਾਂ

---

1. ਇਹ ਗੁਰਬਾਣੀ ਨਹੀਂ ਹੈ ਐਵੇਂ ਸੁਣ ਸੁਣਾ ਕੇ ਲਿਖੀਆ ਤੁਕਾਂ ਹਨ।
2. ਇਸ ਅਸਥਾਨ ਉੱਤੇ ਗੁਰਦਵਾਰਾ ਬੇਰ ਸਾਹਿਬ ਬਣਿਆ ਹੋਇਆ ਹੈ। ਗੁਰੂ ਸਾਹਿਬ ਦੇ ਵੇਲੇ ਦੀ ਬੇਰੀ ਹੁਣ ਵੀ ਮੌਜੂਦ ਹੈ।
3. ਇਹ ਗੁਰਦਵਾਰਾ ਹੁਣ ਪੱਛਮੀ ਪਾਕਿਸਤਾਨ ਵਿਚ ਹੈ। ਵਿਸਾਖੀ ਵਾਲੇ ਦਿਨ ਸੰਸਾਰ ਭਰ ਤੋਂ ਸਿੱਖ ਯਾਤਰੀ ਗੁਰਦਵਾਰੇ ਦੇ ਦਰਸ਼ਨਾਂ ਲਈ ਉੱਥੇ ਹਰ ਸਾਲ ਪਹੁੰਚਦੇ ਹਨ।

ਉਸ ਸਮੇਂ ਉੱਥੇ ਪਹਾੜ ਦੀ ਚੋਟੀ ਉੱਤੇ ਵਲੀ ਕੰਧਾਰੀ ਨਾਂ ਦਾ ਇਕ ਫ਼ਕੀਰ ਰਹਿੰਦਾ ਸੀ। ਉਸ ਪਹਾੜ ਤੇ ਇਕ ਚਸ਼ਮਾ ਵੀ ਸੀ। ਨਾਨਕ ਸ਼ਾਹ ਨੇ ਉਸ ਤੋਂ ਪਾਣੀ ਮੰਗਿਆ। ਫ਼ਕੀਰ ਨੇ ਨਾਂਹ ਕਰ ਦਿੱਤੀ (ਪੰ. 487)। ਨਾਨਕ ਸ਼ਾਹ ਨੇ ਉਸ ਪਹਾੜ ਦੇ ਹੇਠਾਂ ਇਕ ਪੱਥਰ ਤੇ ਪੰਜਾ ਮਾਰਿਆ ਅਤੇ ਉਸ ਪੱਥਰ ਵਿਚੋਂ ਬੜੇ ਮਿੱਠੇ ਜਲ ਦੀਆਂ ਪੰਜ ਨਹਿਰਾਂ ਵਗ ਤੁਰੀਆਂ ਅਤੇ ਉਸ ਫ਼ਕੀਰ ਦਾ ਚਸ਼ਮਾ ਸੁੱਕ ਗਿਆ। ਇਹ ਵੇਖ, ਉਸ ਫ਼ਕੀਰ ਨੂੰ ਸੱਤੀਂ ਕਪੜੀਂ ਅੱਗ ਲੱਗ ਗਈ ਅਤੇ ਉਸ ਨੇ ਨਾਨਕ ਸ਼ਾਹ ਤੇ ਪੱਥਰ ਸੁਟਿਆ। ਨਾਨਕ ਸ਼ਾਹ ਨੇ ਆਪਣੇ ਹੱਥ ਨਾਲ ਉਸ ਪੱਥਰ ਨੂੰ ਰੋਕ ਲਿਆ। ਅੱਜ ਤਕ ਉਸ ਫ਼ਕੀਰ ਦੇ ਅਸਥਾਨ ਤੇ ਨਾਨਕ ਸ਼ਾਹ ਦੇ ਨਾਂ ਦਾ ਦੀਵਾ ਬਾਲਿਆ ਜਾਂਦਾ ਹੈ ਅਤੇ ਸ਼ੁਕਰਵਾਰ ਦੇ ਸ਼ੁਕਰਵਾਰ ਲੋਕ ਉਸ ਪਹਾੜ ਦੀ ਯਾਤਰਾ ਲਈ ਜਾਂਦੇ ਹਨ।

ਦੂਰ ਨੇੜੇ ਦੇ ਇਲਾਕਿਆਂ ਤੇ ਦੇਸ਼ਾਂ ਪ੍ਰਦੇਸ਼ਾਂ ਦੀ ਯਾਤਰਾ ਤੇ ਸੈਰ ਸਪਾਟੇ ਮਗਰੋਂ ਨਾਨਕ ਸ਼ਾਹ ਨੇ ਅੰਤਲੀ ਉਮਰ ਰਾਵੀ ਦੇ ਕੰਢੇ ਰਹਿਣਾ ਸ਼ੁਰੂ ਕੀਤਾ ਅਤੇ ਗ੍ਰਹਿਸਤੀ ਜੀਵਨ ਬਤੀਤ ਕਰਨ ਲੱਗੇ। ਇੱਥੇ ਡੇਹਰਾ ਨਾਨਕ ਸਾਹਿਬ ਨਾਂ ਦਾ ਇਕ ਪਿੰਡ ਵਸਿਆ ਹੋਇਆ ਹੈ। ਉਨ੍ਹਾਂ ਦੇ ਘਰ ਦੋ ਪੁੱਤਰ ਜਨਮੇ। ਇਕ ਦਾ ਨਾਂ ਸ੍ਰੀ ਚੰਦ ਸੀ, ਜੋ ਸੰਮਤ 1551 (1494 ਈ.) ਵਿਚ ਸਾਵਨ ਮਹੀਨੇ ਦੀ ਪੰਜ ਤਾਰੀਖ਼ ਨੂੰ ਪੈਦਾ ਹੋਇਆ। ਦੂਜੇ ਦਾ ਨਾਂ ਲੱਖਮੀ ਦਾਸ ਸੀ। ਇਹ ਸੰਮਤ 1553 (1496 ਈ.) ਵਿਚ ਫੱਗਣ ਦੀ ਉੱਨੀ ਤਾਰੀਖ਼ ਨੂੰ ਪੈਦਾ ਹੋਇਆ। ਸ੍ਰੀ ਚੰਦ ਸੰਸਾਰ ਵਿਚ ਰੁਚਿਤ ਨਾ ਹੋਇਆ ਤੇ ਵੱਖਰਾ ਰਹਿਣ ਲੱਗਾ। ਉਦਾਸੀ ਸਾਧਾਂ ਦੀ ਸੰਪ੍ਰਦਾਇ ਨਾਨਕ ਸ਼ਾਹ ਦੇ ਨਾਂ ਤੇ ਪ੍ਰਚਲਿਤ ਹੋਈ। ਇਹ ਸਾਧ ਸ੍ਰੀ ਚੰਦ ਦੇ ਉਪਾਸ਼ਕ ਹਨ। ਲੱਖਮੀ ਦਾਸ ਦੁਨੀਆਂਦਾਰੀ ਸੀ। ਉਸ ਦੀ ਸੰਤਾਨ ਹੋਈ ਜੋ ਅੱਜ ਕੱਲ ਵੀ ਬਹੁਤ ਫੈਲੀ ਹੋਈ ਹੈ। ਇਹ ਲੋਕ ਬੜੇ ਮਾਲਦਾਰ ਤੇ ਧਨਾਢ ਹਨ ਅਤੇ ਰਾਜ ਕਰਦੇ ਹਨ। ਇਨ੍ਹਾਂ ਦਾ ਹਾਲ

---

1. ਬਾਬਾ ਬੁੱਢਾ ਜੀ ਸੁਘੇ ਰੰਧਾਵੇ ਦੇ ਘਰ ਮਾਤਾ ਗੌਰਾਂ ਦੇ ਉਦਰ ਤੋਂ 7 ਕੱਤਕ, ਸੰਮਤ 1563 (ਬਿ.) ਨੂੰ ਕੱਥੂਨੰਗਲ ਪਿੰਡ, ਜ਼ਿਲਾ ਅੰਮ੍ਰਿਤਸਰ ਵਿਚ ਪੈਦਾ ਹੋਏ। ਮਾਤਾ ਪਿਤਾ ਨੇ ਇਨ੍ਹਾਂ ਦਾ ਨਾਂ ਬੂੜਾ ਰਖਿਆ। ਸੰਮਤ 1575 (ਬਿ.) ਵਿਚ ਇਹ ਗੁਰੂ ਨਾਨਕ ਦੇਵ ਜੀ ਨੂੰ ਮਿਲੇ। ਇਨ੍ਹਾਂ ਦੀਆਂ ਵਿਵੇਕ ਵੈਰਾਗ ਦੀਆਂ ਗੱਲਾਂ ਸੁਣ ਕੇ ਗੁਰੂ ਜੀ ਨੇ ਫੁਰਮਾਇਆ ਕਿ ਉਮਰ ਵਿਚ ਤਾਂ ਇਹ ਬਾਲਕ ਹੈ ਪਰ ਸਮਝ ਕਰਕੇ ਬੁਢਾ (ਬ੍ਰਿਧ) ਹੈ। ਉਸ ਦਿਨ ਤੋਂ ਇਨ੍ਹਾਂ ਦਾ ਨਾਂ 'ਬੁੱਢਾ' ਪ੍ਰਸਿੱਧ ਹੋ ਗਿਆ। ਸੰਮਤ 1661 (ਬਿ.) ਵਿਚ ਆਪ ਨੂੰ ਹਰਿਮੰਦਰ ਸਾਹਿਬ ਦਾ ਪਹਿਲਾ ਗ੍ਰੰਥੀ ਥਾਪਿਆ ਗਿਆ। ਗੁਰੂ ਅੰਗਦ ਦੇਵ ਤੋਂ ਲੈ ਕੇ ਗੁਰੂ ਹਰਿਗੋਬਿੰਦ ਸਾਹਿਬ ਤੀਕ ਸਾਰੇ ਗੁਰੂ ਸਾਹਿਬਾਨ ਨੂੰ ਗੁਰਗੱਦੀ ਤੇ ਬਿਰਾਜਣ ਸਮੇਂ ਆਪ ਤਿਲਕ ਲਗਾਉਂਦੇ ਰਹੇ। 14 ਮਘਰ ਸੰਮਤ 1688 (ਬਿ.) ਨੂੰ ਆਪ ਦਾ ਦੇਹਾਂਤ ਪਿੰਡ ਰਾਮਦਾਸ (ਜ਼ਿਲਾ ਅੰਮ੍ਰਿਤਸਰ) ਵਿਚ ਹੋਇਆ। ਗੁਰੂ ਹਰਿਗੋਬਿੰਦ ਸਾਹਿਬ ਨੇ ਬਾਬਾ ਜੀ ਦਾ ਸਸਕਾਰ ਆਪਣੇ ਹੱਥੀਂ ਕੀਤਾ। ਸਸਕਾਰ ਵਾਲੀ ਥਾਂ ਤੇ 'ਸੱਚ ਖੰਡ' ਨਾਮੀ ਸੁੰਦਰ ਗੁਰਦਵਾਰਾ ਬਣਿਆ ਹੋਇਆ ਹੈ।

('*ਗੁਰਸ਼ਬਦ ਰਤਨਾਕਰ ਮਹਾਨ ਕੋਸ਼*' ਦੂਜਾ ਸੰਸਕਰਣ, ਪੰ. 659)

ਬੇਦੀਆਂ ਦੇ ਬ੍ਰਿਤਾਂਤ ਵਿਚ ਲਿਖਿਆ ਜਾਏਗਾ।

ਨਾਨਕ ਸ਼ਾਹ ਦੇ ਸੇਵਕਾਂ ਵਿਚ ਤਿੰਨ ਆਦਮੀ ਉਸ ਦੇ ਪੱਕੇ ਸ਼ਰਧਾਲੂ ਤੇ ਸੁੱਚੇ ਉਪਾਸ਼ਕ ਸਨ। ਬੁੱਢਾ[1], ਮਰਦਾਨਾ ਅਤੇ ਲਹਿਣਾ। ਬੁੱਢੇ ਦਾ ਹਾਲ ਇਉਂ ਦੱਸਿਆ ਜਾਂਦਾ ਹੈ : ਇਕ ਦਿਨ ਨਾਨਕ ਸ਼ਾਹ ਤੁੰਗ[1] ਪਿੰਡ ਵਿਚ ਬਿਰਾਜਮਾਨ ਸੀ। ਇਹ ਪਿੰਡ ਅੰਮ੍ਰਿਤਸਰ ਤੋਂ ਇਕ ਕੋਹ ਦੀ ਵਿਥ ਤੇ ਹੈ। ਬੁੱਢਾ ਉਦੋਂ ਅਜੇ ਬਾਲਕ ਹੀ ਸੀ ਅਤੇ ਗਾਈਆਂ ਮੱਝੀਆਂ ਚਾਰਦਾ ਰਹਿੰਦਾ ਸੀ। ਨਾਨਕ ਨੇ ਉਸ ਤੋਂ ਪਾਣੀ ਮੰਗਿਆ। ਉਸ ਕਿਹਾ ਕਿ ਨੇੜੇ ਤੇੜੇ ਤਾਂ ਕਿਤੇ ਪਾਣੀ ਨਹੀਂ ਮਿਲਦਾ। ਤੁਸੀਂ ਮੇਰੀਆਂ ਗਾਈਂ ਮੱਝੀਂ ਵੇਖੋ ਅਤੇ ਮੈਂ ਤੁਹਾਡੇ ਲਈ ਕਿਧਰੋਂ ਪਾਣੀ ਲੱਭ ਲਿਆਉਂਦਾ ਹਾਂ। ਨਾਨਕ ਸ਼ਾਹ ਨੇ ਉਸ ਨੂੰ ਇਕ ਅਜੇਹੇ ਤਲਾਅ ਦਾ ਪਤਾ ਦਿੱਤਾ ਜਿੱਥੇ ਅੱਜ ਕਲ ਅੰਮ੍ਰਿਤਸਰ ਦਾ ਸਰੋਵਰ ਵਾਕਿਆ ਹੈ। ਨਾਨਕ ਸ਼ਾਹ ਨੇ ਕਿਹਾ ਕਿ ਉਹ ਉੱਥੋਂ ਪਾਣੀ ਲਿਆਏ। ਬੁੱਢੇ ਨੇ ਉੱਥੇ ਜਾ ਕੇ ਵੇਖਿਆ ਕਿ ਉਹ ਤਲਾਅ ਪਾਣੀ ਨਾਲ ਕੰਢਿਆਂ ਤਕ ਭਰਿਆ ਹੋਇਆ ਹੈ ਹਾਲਾਂ ਕਿ ਕੁਝ ਦਿਨ ਪਹਿਲਾਂ (ਪੰ. 458) ਉਹ ਬਿਲਕੁਲ ਸੁੱਕਾ ਹੋਇਆ ਤੇ ਖ਼ੁਸ਼ਕ ਸੀ। ਉਸ ਨੇ ਨਾਨਕ ਸ਼ਾਹ ਨੂੰ ਰੱਬ ਦੀ ਦਰਗਾਹ ਵਿਚ ਪਹੁੰਚਿਆ ਹੋਇਆ ਵਿਅਕਤੀ ਸਮਝਿਆ ਅਤੇ ਉਸ ਦਾ ਸ਼ਰਧਾਲੂ ਬਣ ਗਿਆ। ਘਰ ਘਾਟ ਛੱਡ, ਉਹ ਸਦਾ ਉਸ ਦੀ ਸੇਵਾ ਵਿਚ ਰਹਿਣ ਲੱਗਾ। ਨਾਨਕ ਸ਼ਾਹ ਨੇ ਗੁਰਿਆਈ ਵਿਚੋਂ ਉਸ ਨੂੰ ਵੀ ਕੁਝ ਦਾਤ ਬਖ਼ਸ਼ੀ। ਉਹ ਗੁਰੂ ਅਰਜੁਨ ਤੇ ਗੁਰ ਹਰਿਗੋਬਿੰਦ ਦੇ ਸਮੇਂ ਤਕ ਜੀਉਂਦਾ ਰਿਹਾ। ਗੁਰੂ ਅਰਜੁਨ ਨੇ ਉਸ ਦੇ ਕਹੇ ਤੇ ਤਰਨ ਤਾਰਨ ਦੇ ਸਰੋਵਰ ਦੀ ਉਸਾਰੀ ਕਰਾਈ।

ਉਸ ਦੀ ਬਹੁਤ ਸੰਤਾਨ ਸੀ। ਇਸ ਘਰਾਣੇ ਦੇ ਦਸ ਆਦਮੀਆਂ ਨੇ ਰਾਵੀ ਦੇ ਕੰਢੇ ਵਾਕਿਆ ਰਾਮਦਾਸ ਪੁਰੇ ਵਿਚ ਇਕ ਦੂਜੇ ਮਗਰੋਂ ਲੋਕਾਂ ਦੀ ਅਗਵਾਈ ਕੀਤੀ ਅਤੇ ਇਸ ਪਿੰਡ ਤੇ ਰਾਜ ਕਰਦੇ ਰਹੇ। ਮਗਰੋਂ ਉਸ ਦੀ ਸੰਤਾਨ ਦਾ ਅੰਤ ਹੋ ਗਿਆ। ਮਰਦਾਨਾ ਰਬਾਬੀ ਸੀ। ਇਹ ਅਕਸਰ ਬਾਬਾ ਨਾਨਕ ਨਾਲ ਸਫ਼ਰ ਕਰਦਾ ਰਿਹਾ।

ਲਹਿਣਾ ਤ੍ਰੇਹਣ ਕੌਮ ਦਾ ਖਤਰੀ ਸੀ ਅਤੇ 'ਅੰਗਦ' ਕਰਕੇ ਮਸ਼ਹੂਰ ਸੀ। ਇਸ ਦਾ ਵੇਰਵੇ ਸਹਿਤ ਹਾਲ ਫਿਰ ਕਿਤੇ ਲਿਖਿਆ ਜਾਏਗਾ। ਨਾਨਕ ਸ਼ਾਹ ਨੇ ਉਸ ਦੀ ਹਾਰਦਿਕ ਸ਼ਰਧਾ ਅਤੇ ਉੱਤਮ ਸੇਵਾਵਾਂ ਤੋਂ ਪ੍ਰਸੰਨ ਹੋ ਕੇ ਉਸ ਨੂੰ ਗੁਰਗੱਦੀ ਸੌਂਪੀ ਅਤੇ ਆਪਣਾ ਉੱਤਰਾਧਿਕਾਰੀ ਨਿਯੁਕਤ ਕਰ ਦਿੱਤਾ। ਨਾਨਕ ਸ਼ਾਹ ਦੇ ਪੁੱਤਰਾਂ ਨੇ ਅੰਗਦ ਨੂੰ ਬਦ ਅਸੀਸ ਦਿੱਤੀ ਅਤੇ ਉਸ ਨੂੰ ਕੋੜ੍ਹ ਹੋ ਗਿਆ। ਨਾਨਕ ਸ਼ਾਹ ਨੇ ਆਪਣੇ ਪੁੱਤਰਾਂ ਨੂੰ ਬਹੁਤ ਕੋਸਿਆ ਅਤੇ ਕਿਹਾ ਕਿ ਮੇਰੀ ਗੁਰਿਆਈ ਕਦੀ ਵੀ ਤੁਹਾਨੂੰ ਨਹੀਂ ਮਿਲ ਸਕਦੀ। ਤੁਸੀਂ ਜਦ ਤਕ ਕਾਇਮ ਰਹੋਗੇ, ਅੰਗਦ ਦੇ ਸੇਵਕ ਬਣੇ ਰਹੋਗੇ ਅਤੇ

---

1. ਕੱਥੂਨੰਗਲ ਅਤੇ ਤੁੰਗ ਦੋ ਨਾਲ ਨਾਲ ਲੱਗਦੇ ਪਿੰਡ ਹਨ।

ਉਸ ਦੇ ਮੁਥਾਜ ਰਹੋਗੇ। ਅੱਜ ਕੱਲ ਵੀ ਇਸੇ ਤਰ੍ਹਾਂ ਹੀ ਹੈ।

ਅੰਗਦ ਨੂੰ ਆਪਣੇ ਪਾਸ ਬੁਲਾ ਕੇ ਨਾਨਕ ਸ਼ਾਹ ਨੇ ਕੁਝ ਪੜ੍ਹਿਆ ਅਤੇ ਉਸ ਦੇ ਸਾਰੇ ਪਿੰਡੇ ਤੇ ਆਪਣਾ ਹੱਥ ਮਲਿਆ। ਉਸ ਨੂੰ ਤੁਰਤ ਅਰੋਗਤਾ ਪ੍ਰਾਪਤ ਹੋ ਗਈ ਪਰ ਉਸ ਦੇ ਪੈਰ ਜਿਉਂ ਦੇ ਤਿਉਂ ਰਹਿ ਗਏ। ਕਿਉਂਕਿ ਨਾਨਕ ਸ਼ਾਹ ਦੇ ਸਤਿਕਾਰ ਕਾਰਨ ਅੰਗਦ ਨੇ ਉਸ ਨੂੰ ਹੱਥਾਂ ਨਾਲ ਆਪਣੇ ਪੈਰ ਨਾ ਛੋਹਣ ਦਿੱਤੇ। ਇਸ ਦੇ ਪਿਛੋਂ ਨਾਨਕ ਸ਼ਾਹ ਸੁਰਗਵਾਸ ਹੋ ਗਿਆ। ਉਸ ਦੀ ਦੇਹ ਉੱਤੇ ਹਿੰਦੂ ਤੇ ਮੁਸਲਮਾਨ ਦੋਵੇਂ ਆਪਸ ਵਿਚ ਲੜ ਪਏ। ਕੁਝ ਲੋਕ ਤਾਂ ਉਨ੍ਹਾਂ ਦੀ ਦੇਹ ਨੂੰ ਅਗਨੀ ਭੇਂਟ ਕਰਨਾ ਚਾਹੁੰਦੇ ਸਨ ਅਤੇ ਕੁਝ ਉਸ ਨੂੰ ਦਫ਼ਨਾਉਣਾ ਚਾਹੁੰਦੇ ਸਨ। ਇੰਨੇ ਨੂੰ ਸੱਯਦ ਮਿੱਠਾ ਸ਼ਾਹ ਨਾਂ ਦਾ ਫ਼ਕੀਰ ਉਸ ਪ੍ਰਸਿੱਧ ਨਹਿਰ ਦੇ ਕੰਢੇ ਪੁੱਜਾ, ਜੋ ਡੇਹਰੇ ਤੋਂ ਪੰਜ ਕੋਹਾਂ ਦੀ ਵਿਥ ਤੇ ਬਟਾਲੇ ਵਿਚ ਸਥਿਤ ਹੈ ਅਤੇ ਕਲਾਨੌਰ ਦੇ ਹੇਠੋਂ ਵਗਦੀ ਹੈ। (ਪੰ. 489) ਦੋਹਾਂ ਧੜਿਆਂ ਦੀਆਂ ਗੱਲਾਂ ਸੁਣ ਕੇ ਉਸ ਨੇ ਕਿਹਾ ਕਿ ਦੇਹ ਦੇ ਉਪਰੋਂ ਕਪੜਾ ਲਾਹ ਕੇ ਦੇਖੋ ਤਾਂ ਸਹੀ। ਉਨ੍ਹਾਂ ਨੇ ਕਪੜਾ ਚੁਕਿਆ ਤਾਂ ਵੇਖਿਆ ਉੱਥੇ ਸੈਲੀ ਪਈ ਹੋਈ ਸੀ (ਅਤੇ ਹੋਰ ਕੁਝ ਨਹੀਂ ਸੀਂ)। ਲੋਕੀ ਹੈਰਾਨ ਰਹਿ ਗਏ। ਕਪੜੇ ਨੂੰ ਅੱਧੋ ਅੱਧ ਕਰਕੇ ਕੁਝ ਲੋਕਾਂ ਨੇ ਉਸ ਨੂੰ ਅਗਨੀ ਭੇਟ ਕਰ ਦਿੱਤਾ। ਬਾਕੀ ਉਸ ਨੂੰ ਦਫ਼ਨਾ ਕੇ ਸੰਤੁਸ਼ਟ ਹੋ ਗਏ। ਇਹ ਗੱਲ ਇਸੇ ਤਰ੍ਹਾਂ ਮਸ਼ਹੂਰ ਹੈ, ਪਰ ਵਾਸਤਵ ਵਿਚ ਨਾਨਕ ਸ਼ਾਹ ਦੀ ਦੇਹ ਨੂੰ ਦੋਹਾਂ ਧੜਿਆਂ ਦੇ ਪਰਸਪਰ ਝਗੜੇ ਕਾਰਨ ਦਰਿਆ ਵਿਚ ਸੁਟ ਦਿੱਤਾ ਗਿਆ। ਨਾਨਕ ਦੀ ਆਯੂ ਸੱਤਰ ਵਰ੍ਹੇ ਇਕ ਮਹੀਨਾ ਅਤੇ ਸਤਾਈ ਦਿਨ ਸੀ। ਕਈਆਂ ਅਨੁਸਾਰ ਇਨ੍ਹਾਂ ਦੀ ਆਯੂ ਉਨ੍ਹਤਰ ਵਰ੍ਹੇ, ਦੋ ਮਹੀਨੇ ਤੇ ਦੱਸ ਦਿਨ ਸੀ। ਇਕ ਰਿਵਾਇਤ ਇਹ ਵੀ ਹੈ ਕਿ ਇਨ੍ਹਾਂ ਦੀ ਆਯੂ ਇਕੱਤਰ ਵਰ੍ਹੇ ਸੀ। ਸਹੀ ਇਉਂ ਜਾਪਦਾ ਹੈ ਕਿ ਇਨ੍ਹਾਂ ਦੀ ਆਯੂ ਸੱਤਰ ਵਰ੍ਹੇ, ਪੰਜ ਮਹੀਨੇ ਤੇ ਪੰਜ ਦਿਨ ਸੀ। ਆਮ ਵਿਚਾਰ ਅਨੁਸਾਰ ਉਨ੍ਹਾਂ ਦਾ ਦੇਹਾਂਤ 1596 ਬਿਕ੍ਰਮੀ ਮੁਤਾਬਕ 953 ਹਿਜਰੀ ਵਿਚ ਹੋਇਆ। ਇਕ ਸ਼ਖਸ ਨੇ ਇਨ੍ਹਾਂ ਦੀ ਮੌਤ ਬਾਰੇ ਇਕ ਸ਼ਿਅਰ ਲਿਖਿਆ ਹੈ ਅਤੇ ਇਹੋ ਸ਼ਿਅਰ ਉਨ੍ਹਾਂ ਦੀ ਮ੍ਰਿਤੂ ਦੀ ਤਾਰੀਖ਼ ਨੂੰ ਪ੍ਰਗਟਾਉਂਦਾ ਹੈ।

ਨਾਨਕ ਜ਼ ਜਹਾਨ ਰਫ਼ਤ
ਗੁਲ ਅਜ਼ ਬਾਗ਼ ਬੈਰੂੰ ਸ਼ੁਦ।

(ਬੂਟੇ ਸ਼ਾਹ, *'ਤਵਾਰੀਖ਼-ਏ-ਪੰਜਾਬ'*[1]
ਅਧਿਆਇ ਤੀਜਾ, ਪੰਨੇ 483-90)

---

1. ਇਸ ਲੇਖ ਵਿਚ ਪੰਨੇ 483-490 ਬ੍ਰਿਟਿਸ਼ ਮਿਊਜ਼ੀਅਮ, ਲੰਡਨ ਦੀ ਫੋਟੋ ਸਟੈਟ ਕਾਪੀ ਅਤੇ ਬਾਕੀ ਦੇ ਪੰਜਾਬ ਆਰਕਾਈਵਜ਼, ਪਟਿਆਲਾ, ਵਿਚ ਪਈ ਹੱਥ-ਲਿਖਤ ਦੇ।

## 11

# ਜ਼ਾਹਿਰ ਪੀਰ ਜਗਤ ਗੁਰ ਬਾਬਾ

**ਜਾਣ ਪਛਾਣ**

ਭਿੰਨ ਭਿੰਨ ਸਮਿਆਂ ਦਾ ਇਤਿਹਾਸ ਤੇ ਵਾਕਿਆਤ ਜਾਣਨ ਦੇ ਖ਼ਾਹਿਸ਼ਮੰਦ ਪ੍ਰਾਣੀਆਂ ਨੂੰ ਇਹ ਜਾਣ ਲੈਣਾ ਚਾਹੀਦਾ ਹੈ ਕਿ ਜਦ ਲਾਹੌਰ ਦਰਬਾਰ ਦੇ ਸਿੱਖਾਂ ਅਤੇ ਅੰਗੇਜ਼ੀ ਸਰਕਾਰ ਵਿਚਕਾਰ ਲੜਾਈਆਂ ਹੋਈਆਂ ਤਾਂ ਹਿੰਦੁਸਤਾਨ ਦੇ ਲੋਕ, ਵਿਸ਼ੇਸ਼ ਤੌਰ ਤੇ ਸਾਡੇ ਸ਼ਹਿਰ ਦੇ ਵਸਨੀਕ ਜੋ ਨਾ ਤੇ ਅੰਗ੍ਰੇਜ਼ੀ ਸੈਨਾ ਦੀ ਸ਼ਾਨੋ ਸ਼ੌਕਤ ਤੇ ਰੁਅਬ ਦਾਬ ਤੋਂ ਜਾਣੂ ਹਨ ਅਤੇ ਨਾ ਹੀ ਉਨ੍ਹਾਂ ਨੂੰ ਇਹ ਪਤਾ ਹੈ ਕਿ ਅੰਗ੍ਰੇਜ਼ ਫ਼ੌਜਾਂ ਆਪਣੀ ਬਹਾਦਰੀ, ਦਲੇਰੀ, ਸ਼ਕਤੀ, ਤਾਕਤ ਤੇ ਚਤੁਰਾਈ ਨਾਲ 'ਕੋਹ ਕਾਫ਼' ਤਕ ਨੂੰ ਇਉਂ ਜੜ੍ਹੋਂ ਪੁਟ ਸੁਟਦੀਆਂ ਹਨ ਜਿਵੇਂ ਕਿ ਉਹ ਘਾਹ ਦਾ ਬੂਟਾ ਹੋਵੇ। ਉਨ੍ਹਾਂ ਦੇ ਘੋੜ ਸਵਾਰ ਡੂੰਘੇ ਸਮੁੰਦਰਾਂ ਨੂੰ ਅੱਗ ਲਾ ਸਕਦੇ ਹਨ।[1] ਲੋਕ ਸੁਣੀ ਸੁਣਾਈ ਗੱਲ ਤੇ ਯਕੀਨ ਕਰਦੇ ਹੋਏ ਅੰਗ੍ਰੇਜ਼ੀ ਫ਼ੌਜਾਂ ਉੱਤੇ ਸਿੱਖਾਂ ਦੇ ਗ਼ਲਬੇ ਦੀਆਂ ਕਹਾਣੀਆਂ ਘੜਦੇ ਹਨ, ਭਾਵੇਂ ਫ਼ੌਜੀ ਅਫ਼ਸਰਾਂ ਦੀਆਂ ਅਤੇ ਅੰਗ੍ਰੇਜ਼ੀ ਵਿਚ ਲਿਖੀਆਂ ਖ਼ਬਰਾਂ ਦੇ ਆਧਾਰ ਤੇ ਦਿੱਲੀ ਤੇ ਆਗਰੇ ਤੋਂ ਮਿਲੀਆਂ ਸੂਚਨਾਵਾਂ ਇਸ ਦੇ ਬਿਲਕੁਲ ਉਲਟ ਦੱਸਦੀਆਂ ਹਨ। ਮੇਰੇ ਕਈ ਮਿੱਤਰ ਤੇ ਦੋਸਤ ਮੈਥੋਂ (ਲੇਖਕ ਅਬਦੁਲ ਕਰੀਮ ਤੋਂ) ਇਸ ਲਈ ਇਨ੍ਹਾਂ ਜੰਗਾਂ ਦੇ ਹਾਲਾਤ ਬਾਰੇ ਪੁਛਦੇ ਰਹਿੰਦੇ ਸਨ ਕਿਉਂਕਿ ਉਨ੍ਹਾਂ ਲੜਾਈਆਂ ਦੇ ਹਾਲਾਤ ਜਾਣਨ ਲਈ ਮੈਂ ਕਈ ਥਾਵਾਂ ਤੋਂ ਛਪੀਆਂ ਹੋਈਆਂ ਅਖ਼ਬਾਰਾਂ ਮੰਗਵਾਇਆ ਕਰਦਾ ਸਾਂ। ਇਸ ਤੋਂ ਇਲਾਵਾ ਵੱਡੇ ਵੱਡੇ (ਅੰਗ੍ਰੇਜ਼) ਅਫ਼ਸਰਾਂ ਦੀ ਜ਼ਬਾਨੀ ਵੀ ਮੈਨੂੰ ਬਹੁਤ ਕੁਝ ਪਤਾ ਲਗਦਾ ਰਹਿੰਦਾ ਸੀ। ਇਨ੍ਹਾਂ ਅਖ਼ਬਾਰਾਂ ਦੇ ਡੂੰਘੇ ਅਧਿਐਨ ਮਗਰੋਂ ਮੈਂ ਫ਼ਾਰਸੀ ਬੋਲੀ ਵਿਚ ਪੰਜਾਬ ਦੀਆਂ ਲੜਾਈਆਂ ਦਾ ਸੰਖੇਪ ਹਾਲ ਲਿਖ ਦਿੱਤਾ ਹੈ। ਜਿੱਥੋਂ ਤਕ ਹੋ ਸਕਿਆ ਹੈ, ਮੈਂ ਹਰ ਖ਼ਬਰ ਬਾਰੇ ਪੜਤਾਲ ਤੇ ਛਾਨ-ਬੀਨ ਮਗਰੋਂ

---

1. ਇਹ ਪੁਸਤਕ ਲਿਖਣ ਲੱਗਿਆਂ ਲੇਖਕ, ਮੁਨਸ਼ੀ ਅਬਦੁਲ ਕਰੀਮ, ਦੇ ਸਾਮ੍ਹਣੇ ਦੋ ਮਨੋਰਥ ਸਨ : ਇਕ ਤਾਂ ਉਹ ਅੰਗ੍ਰੇਜ਼ਾਂ ਦੀ ਖ਼ੁਸ਼ਾਮਦ ਕਰਨਾ ਚਾਹੁੰਦਾ ਸੀ, ਦੂਜੇ ਸਿੱਖਾਂ ਦੀ ਪਹਿਲੀ ਲੜਾਈ ਵਿਚ ਸਿੰਘਾਂ ਦੀ ਬਹਾਦਰੀ ਦੇ ਕਾਰਨਾਮੇ ਸਾਰੇ ਉੱਤਰੀ ਭਾਰਤ ਵਿਚ ਫੈਲ ਚੁਕੇ ਸਨ। ਲੇਖਕ ਨੂੰ ਇਹ ਗੱਲ ਨਹੀਂ ਸੀ ਭਾਉਂਦੀ। ਉਹ ਸਿੱਖਾਂ ਦੀ ਅੰਤਿਮ ਹਾਰ ਤੋਂ ਲੋਕਾਂ ਨੂੰ ਜਾਣੂ ਕਰਾਉਣਾ ਚਾਹੁੰਦਾ ਸੀ।

ਉਸ ਨੂੰ ਬਹੁਤ ਸੰਖੇਪ ਤੌਰ ਤੇ ਅੰਕਿਤ ਕੀਤਾ ਹੈ। ਹਿੰਦੁਸਤਾਨ ਦੇ ਲੋਕਾਂ ਨੂੰ ਫ਼ਾਰਸੀ ਬੋਲੀ ਨਾਲ ਵਿਸ਼ੇਸ਼ ਪ੍ਰੇਮ ਹੈ। ਇਸ ਲਈ ਉਰਦੂ ਵਿਚ ਲਿਖੀਆਂ ਖ਼ਬਰਾਂ ਦਾ ਵੀ ਫ਼ਾਰਸੀ ਬੋਲੀ ਵਿਚ ਉਲਥਾ ਕਰ ਦਿੱਤਾ ਹੈ। ਇਸ ਪ੍ਰਯਤਨ ਦਾ ਮਨੋਰਥ ਇਹ ਸੀ ਕਿ ਵੱਡੇ ਜਾਂ ਛੋਟੇ, ਖ਼ਾਸ ਜਾਂ ਆਮ, ਹਰ ਪ੍ਰਾਣੀ ਨੂੰ ਇਨ੍ਹਾਂ ਲੜਾਈਆਂ ਬਾਰੇ ਦੱਸਿਆ ਜਾਏ ਕਿ ਕੌਣ ਜਿੱਤਿਆ ਅਤੇ ਕੌਣ ਹਾਰਿਆ, ਕਿਸ ਨੇ ਗ਼ਲਬਾ ਪਾਇਆ ਤੇ ਕੌਣ ਭੱਜਿਆ ? ਇਸ ਪੁਸਤਕ ਵਿਚ (ਕੇਵਲ) ਦੋ ਹਮਲਿਆਂ ਦਾ ਵਰਣਨ ਕੀਤਾ ਗਿਆ ਹੈ। ਪਹਿਲੇ ਹਮਲੇ ਵਿਚ ਲਾਹੌਰ ਦੀ ਖ਼ਾਲਸਾ ਫ਼ੌਜ ਦੀ ਅੰਗ੍ਰੇਜ਼ਾਂ ਨਾਲ ਹੋਈ ਲੜਾਈ ਦਾ ਜ਼ਿਕਰ ਹੈ; ਦੂਜੇ ਹਮਲੇ ਵਿਚ ਅੰਗ੍ਰੇਜ਼ ਸਰਕਾਰ ਦਾ ਮੁਲਤਾਨ ਦੇ ਅਸਥਾਨ ਤੇ ਦੀਵਾਨ ਮੂਲਰਾਜ ਨਾਲ ਅਤੇ ਜਿਹਲਮ ਤੇ ਚਨਾਬ ਦੇ ਦੁਆਬੇ ਵਿਚ ਸ਼ੇਰ ਸਿੰਘ, ਚਤਰ ਸਿੰਘ ਅਤੇ ਹੋਰਨਾਂ ਸਿੱਖ ਸਰਦਾਰਾਂ ਨਾਲ ਲੜਾਈ ਦਾ ਜ਼ਿਕਰ ਹੈ। ਇਹ ਸਾਰੀਆਂ ਲੜਾਈਆਂ ਪੰਜਾਬ ਪ੍ਰਦੇਸ਼ ਵਿਚ ਹੋਈਆਂ। ਇਸ ਲਈ ਇਸ ਸੰਖੇਪ ਇਤਿਹਾਸ ਦਾ ਨਾਂ 'ਤਾਰੀਖ਼-ਏ-ਪੰਜਾਬ', ਤੁਹਫ਼ਤੁੱਲ ਅਹਿਬਾਬ' ਰਖਿਆ ਹੈ। ਜੇ ਕਿਸੇ ਖ਼ਬਰ ਜਾਂ ਵਾਰਤਾ ਵਿਚ ਕੋਈ ਗ਼ਲਤੀ ਜਾਂ ਨੁਕਸ ਹੋਵੇ ਤਾਂ ਬੁਲੰਦ-ਹਿੰਮਤ ਪ੍ਰਾਣੀ ਮੇਰਾ ਪਰਦਾ ਢਕਣ ਅਤੇ ਮੈਨੂੰ ਮੁਆਫ਼ ਕਰਨ ਕਿਉਂਕਿ ਹਰ ਖ਼ਬਰ ਝੂਠੀ ਵੀ ਹੋ ਸਕਦੀ ਹੈ ਤੇ ਸੱਚੀ ਵੀ। ਮਨੁੱਖ ਤਾਂ ਗ਼ਲਤੀਆਂ ਤੇ ਭੁਲੇਖਿਆਂ ਦਾ ਪੁਤਲਾ ਹੈ।

### ਸਿੱਖਾਂ ਦਾ ਆਰੰਭ, ਉਨ੍ਹਾਂ ਦੀਆਂ ਰਸਮਾਂ ਰੀਤਾਂ ਤੇ ਧਰਮ ਬਾਰੇ

ਬਾਬਰ ਬਾਦਸ਼ਾਹ ਦੇ ਸਮੇਂ ਨਾਨਕ ਸ਼ਾਹ ਨਾਂ ਦੇ ਇਕ ਪ੍ਰਸਿੱਧ ਸੰਤ ਨੇ ਪੰਜਾਬ ਵਿਚ ਜਨਮ ਲਿਆ। ਉਹ ਇਕ ਮਹਾਨ ਅਧਿਆਤਮਿਕ ਪੁਰਸ਼ ਸੀ ਤੇ ਦੁਨਿਆਵੀ ਬੰਦਿਸ਼ਾਂ ਤੋਂ ਮੁਕਤ ਸੀ। ਉਹ ਧਰਮ ਵਿਚ ਕਿਸੇ ਪ੍ਰਕਾਰ ਦੇ ਕੱਟੜਪਨ ਵਿਚ ਵਿਸ਼ਵਾਸ ਨਹੀਂ ਸੀ ਰਖਦਾ। ਬਹੁਤ ਭਾਰੀ ਗਿਣਤੀ ਵਿਚ ਲੋਕ ਉਸ ਦੇ ਸ਼ਰਧਾਲੂ ਬਣ ਗਏ। ਇਨ੍ਹਾਂ ਸ਼ਰਧਾਲੂਆਂ ਵਿਚ ਕੁਝ ਉਨ੍ਹਾਂ ਦੇ ਮੁਰੀਦ ਸਨ ਤੇ ਕੁਝ ਚੇਲੇ। ਜੋ ਚੇਲੇ ਬਣਦੇ ਉਹ ਉਨ੍ਹਾਂ ਵਾਂਗ ਹੀ ਦੁਨਿਆਵੀ ਬੰਦਿਸ਼ਾਂ ਤੋਂ ਮੁਕਤ ਹੋ ਕੇ ਸਦਾ ਉਨ੍ਹਾਂ ਦੀ ਸੇਵਾ ਵਿਚ ਰਹਿੰਦੇ। ਪੰਜਾਬੀ ਬੋਲੀ ਵਿਚ ਚੇਲੇ ਨੂੰ 'ਸਿੱਖ' ਅਤੇ ਪੀਰ ਨੂੰ 'ਗੁਰੂ' ਆਖਦੇ ਹਨ। ਇਸੇ ਲਈ ਉਨ੍ਹਾਂ ਦੇ ਚੇਲੇ 'ਸਿੱਖ' ਦੇ ਨਾਂ ਨਾਲ ਪ੍ਰਸਿੱਧ ਹੋਏ। ਜਿਨ੍ਹਾਂ ਹਿੰਦੂਆਂ ਨੇ ਇਹ ਮਾਰਗ ਅਪਣਾਇਆ ਉਹ ਵੀ ਆਪਣੇ ਆਪ ਨੂੰ ਸਿੱਖ ਅਖਵਾਣ ਲੱਗੇ। ਨਾਨਕ ਸ਼ਾਹ ਲਈ ਹਿੰਦੂ ਤੇ ਸਿੱਖ ਸਮਾਨ ਸਨ। ਉਹ ਕਿਸੇ ਆਦਮੀ ਨੂੰ ਦੂਜੇ ਤੋਂ ਚੰਗਾ ਨਹੀਂ ਸਨ ਸਮਝਦੇ। ਇਸੇ ਕਾਰਣ ਹਿੰਦੂ ਤੇ ਮੁਸਲਮਾਨ ਦੋਨੋਂ ਉਨ੍ਹਾਂ ਦੇ ਸ਼ਰਧਾਲੂ ਹੋ ਗਏ। ਉਨ੍ਹਾਂ ਨੇ ਸਿੱਖਿਆ ਦੀ ਇਕ ਪੁਸਤਕ ਰਚੀ ਜਿਸ ਨੂੰ ਸਿਖ 'ਗ੍ਰੰਥ' ਕਹਿੰਦੇ ਹਨ। ਇਹ ਗ੍ਰੰਥ ਨਾਨਕ ਸ਼ਾਹੀ ਸੰਤਾਂ ਪਾਸ ਮੌਜੂਦ ਹੈ। ਸਿੱਖ ਇਸ ਦਾ ਬਹੁਤ ਆਦਰ ਤੇ ਸਤਿਕਾਰ ਕਰਦੇ ਹਨ। ਇਸ ਦਾ ਪਾਠ ਕਰਨ ਲੱਗਿਆਂ ਇਸ ਨੂੰ ਲਕੜੀ ਦੀ ਰਿਹਲ ਉੱਤੇ

ਟਿਕਾਉਂਦੇ ਹਨ ਅਤੇ ਇਸ਼ਨਾਨ ਕੀਤੇ ਬਿਨਾਂ ਇਸ ਨੂੰ ਹੱਥ ਤਕ ਨਹੀਂ ਲਾਂਦੇ। ਪਵਿੱਤਰ ਹੋਣ ਲਈ ਇਸ਼ਨਾਨ ਉਨ੍ਹਾਂ ਦੀ ਇਕ ਪ੍ਰਸਿੱਧ ਰਸਮ ਹੈ। ਗ੍ਰੰਥ ਨੂੰ ਮਖ਼ਮਲ ਤੇ ਕੀਮਖ਼ਾਬ ਦਾ ਗਿਲਾਫ਼ ਚੜ੍ਹਾਂਦੇ ਹਨ। (ਇਹ ਗ੍ਰੰਥ) ਮੋਟੇ ਮੋਟੇ ਨਾਗਰੀ[1] ਅੱਖਰਾਂ ਵਿਚ ਲਿਖਿਆ ਹੋਇਆ ਹੁੰਦਾ ਹੈ। ਇਸ ਦੇ ਅੱਖਰ ਸੁਨਹਿਰੀ ਹੁੰਦੇ ਹਨ। ਸਿੱਖ ਸੰਪ੍ਰਦਾਇ ਵਿਚ (ਗੁਰੂ ਗ੍ਰੰਥ) ਦੇ ਸ੍ਰੋਤੇ ਪਾਠੀ ਦੁਆਲੇ ਇਕ ਦਾਇਰੇ ਵਿਚ ਬੜੇ ਸਤਿਕਾਰ ਨਾਲ ਬਹਿੰਦੇ ਤੇ ਬੜੀ ਨਿਮਰਤਾ ਤੇ ਹਲੀਮੀ ਨਾਲ ਪਾਠ ਸ੍ਰਵਣ ਕਰਦੇ ਹਨ। ਇਸ ਦੇ ਪਾਠ ਕਰਨ ਜਾਂ ਸੁਣਨ ਨੂੰ ਮਹਾਨ ਪੁੰਨ ਸਮਝਿਆ ਜਾਂਦਾ ਹੈ। ਨਾਨਕ ਸ਼ਾਹ ਨੂੰ ਭੇਟਾ ਦੇਣ ਲਈ ਕੜਾਹ ਪ੍ਰਸ਼ਾਦ ਬਣਾਂਦੇ ਤੇ ਸਿੱਖਾਂ ਵਿਚ ਵੰਡਦੇ ਹਨ। ਕੜਾਹ ਤੋਂ ਭਾਵ ਉਹ ਹਲਵਾ ਜੋ ਬਰਾਬਰ ਮਿਕਦਾਰ ਵਿਚ ਗੋਕਾ ਘਿਉ, ਖੰਡ ਤੇ ਮੈਦੇ ਦਾ ਬਣਾਇਆ ਜਾਏ। ਇਹ ਲੋਹੇ ਦੇ ਖੁਲ੍ਹੇ ਭਾਂਡੇ ਵਿਚ ਬਣਾਇਆ ਜਾਂਦਾ ਹੈ। ਹਿੰਦੀ ਵਿਚ ਇਸ ਭਾਂਡੇ ਨੂੰ 'ਕੜਾਹ' ਆਖਦੇ ਹਨ। ਗਊ ਮਾਸ ਨੂੰ ਛੱਡ ਉਹ ਪੰਛੀਆਂ ਤੇ ਚੌਪਾਇਆਂ,ਆਦਿ ਸਾਰੇ ਜਾਨਵਰਾਂ ਦਾ ਮਾਸ ਖਾ ਲੈਂਦੇ ਹਨ। ਇਨ੍ਹਾਂ ਦੇ ਧਰਮ ਅਨੁਸਾਰ ਜਾਨਵਰਾਂ ਨੂੰ ਜ਼ਿਬਹ ਨਹੀਂ ਕੀਤਾ ਜਾਂਦਾ। ਉਨ੍ਹਾਂ ਨੂੰ ਜਾਂ ਤੇ ਗਲਾ[2] ਘੁਟ ਕੇ ਜਾਂ ਤਲਵਾਰ ਨਾਲ ਮਾਰ ਕੇ ਖਾਂਦੇ ਹਨ। ਕਿਹਾ ਜਾਂਦਾ ਹੈ ਕਿ ਅਕਾਲੀ ਨਾਨਕ ਸ਼ਾਹ ਦੇ ਉਸ ਪੁੱਤਰ ਦੀ ਸੰਤਾਨ ਹਨ ਜਿਸ ਦਾ ਨਾਂ ਅਕਾਲ[3] ਸੀ। ਸਿੱਖ ਇਨ੍ਹਾਂ ਨੂੰ ਆਪਣੇ ਗੁਰੂ ਦੀ ਸੰਤਾਨ ਸਮਝਦੇ ਹੋਏ ਇਨ੍ਹਾਂ ਦਾ ਬਹੁਤ ਸਤਿਕਾਰ ਕਰਦੇ ਹਨ। ਅਕਾਲੀ ਤੇ ਸਿੱਖ ਵਧੇਰੇ ਕਰਕੇ ਨੀਲਾ ਬਾਣਾ ਪਹਿਨਦੇ ਹਨ। ਇਨ੍ਹਾਂ ਦਾ ਪਜਾਮਾ ਉਪਰੋਂ ਬਹੁਤ ਚੋੜਾ ਤੇ ਖੁਲ੍ਹਾ ਅਤੇ ਹੇਠੋਂ ਇੰਨਾ ਤੰਗ ਹੁੰਦਾ ਹੈ ਕਿ ਉਸ ਵਿਚੋਂ ਉਨ੍ਹਾਂ ਦਾ ਪੈਰ ਵੀ ਬਹੁਤ ਔਖਿਆਈ ਨਾਲ ਲੰਘਦਾ ਹੈ। ਇਨ੍ਹਾਂ ਦਾ ਅਜ਼ਾਰਬੰਦ ਵੀ ਬਹੁਤ ਲੰਮਾ ਹੁੰਦਾ ਹੈ। ਇਸ ਨੂੰ ਘੋੜੇ ਦੀ ਵਾਗ ਵਰਗੀ ਗੰਢ ਬੰਨ੍ਹ ਕੇ ਸੱਜੇ ਪਾਸੇ ਲਟਕਾ ਛਡਦੇ ਹਨ। ਇਨ੍ਹਾਂ ਦੀ ਦਸਤਾਰ (ਵੀ) ਬਹੁਤ ਵੱਡੀ ਹੁੰਦੀ ਹੈ ਜਿਸ ਨੂੰ ਇਹ ਬਹੁਤ ਅਜੀਬ ਢੰਗ ਨਾਲ ਬੰਨ੍ਹਦੇ ਹਨ। ਇਹ ਅੰਦਰੋਂ ਖੋਖਲੀ ਹੁੰਦੀ ਹੈ। ਅਜੇਹੀ ਦਸਤਾਰ ਨੂੰ ਉਹ ਆਪਣੀ ਬੋਲੀ ਵਿਚ, 'ਪੱਗ' ਆਖਦੇ ਹਨ। ਇਹ ਉਹ ਸਵੇਰੇ ਤੋਂ ਰਾਤ ਤਕ ਸਿਰ ਤੇ ਬੰਨ੍ਹੀ ਰਖਦੇ ਹਨ, ਕੇਵਲ ਸੌਣ ਲਗਿਆਂ ਸਿਰ ਤੋਂ ਲਾਹੁੰਦੇ ਹਨ। ਦਸਤਾਰ ਦੇ ਉਪਰ ਇਕ ਰੁਮਾਲ ਲਪੇਟਦੇ ਹਨ ਅਤੇ ਰੁਮਾਲ ਦੇ ਉਪਰ ਲੋਹੇ ਦਾ ਇਕ ਚੱਕਰ ਲਗਾ ਲੈਂਦੇ ਹਨ। ਘੋੜੇ ਦੇ ਨਾਅਲ ਵਰਗੇ ਚੌੜੇ ਲੋਹੇ ਦੇ ਇਸ ਗੋਲ ਹਲਕੇ ਨੂੰ ਉਹ 'ਚੱਕਰ' ਆਖਦੇ ਹਨ। ਸਿੱਖ ਸਿਰ ਤੋਂ ਲੈ ਕੇ ਪੈਰਾਂ ਤਕ ਜਿਸਮ ਦੇ ਕਿਸੇ ਹਿੱਸੇ ਦੇ

1. ਲੇਖਕ ਦਾ ਗੁਰਮੁਖੀ ਅੱਖਰਾਂ ਨੂੰ ਨਾਗਰੀ ਅੱਖਰ ਕਹਿਣਾ, ਸਪਸ਼ਟ ਕਰਦਾ ਹੈ ਕਿ ਉਹ ਗੁਰਮੁਖੀ ਅਤੇ ਨਾਗਰੀ ਦੋਹਾਂ ਲਿਪੀਆਂ ਤੋਂ ਅਣਜਾਣ ਸੀ।

2. ਇਹ ਗੱਲ ਠੀਕ ਨਹੀਂ।

3. ਗੁਰੂ ਨਾਨਕ ਦੇਵ ਜੀ ਦੇ ਕਿਸੇ ਪੁੱਤਰ ਦਾ ਨਾਂ ਅਕਾਲ ਨਹੀਂ ਸੀ।

ਵਾਲ ਨਹੀਂ ਮੁੰਨਦੇ। ਇਹ ਬਹੁਤ ਰੁਖੇ ਤੇ ਸਖ਼ਤ-ਮਿਜਾਜ਼ ਲੋਕ ਹਨ। ਹਰ ਹਿੰਦੂ ਸਿੱਖ[1] ਬਣ ਸਕਦਾ ਹੈ।

(ਮੁਨਸ਼ੀ ਅਬਦੁਲ ਕਰੀਮ, "*ਤਾਰੀਖ਼-ਏ-ਪੰਜਾਬ, ਤੁਹਫ਼ਤੁੱਲ ਅਹਿਬਾਬ*", ਪੰਨੇ 1-5)

---

1. ਕੇਵਲ ਹਿੰਦੂ ਹੀ ਨਹੀਂ, ਮੁਸਲਮਾਨ ਵੀ ਸਿੱਖ ਬਣ ਸਕਦਾ ਹੈ। ਗਣੇਸ਼ ਦਾਸ ਵਡੇਹਰੇ ਨੇ ਅੱਗੇ ਸਪਸ਼ਟ ਤੋਰ ਤੇ ਲਿਖਿਆ ਹੈ : "ਉਨ੍ਹਾਂ ਨੇ ਬਹੁਤ ਸਾਰੇ ਹਿੰਦੂਆਂ ਤੇ ਮੁਸਲਮਾਨਾਂ ਨੂੰ ਆਪਣਾ ਸ਼ਰਧਾਲੂ ਤੇ ਮੁਰੀਦ ਬਣਾ ਲਿਆ, [*ਚਾਰ ਬਾਗ਼-ਏ-ਪੰਜਾਬ, ਅਹਿਵਾਲ-ਏ-ਗੁਰੂ ਸਾਹਿਬਾਨ*] ਮੁਨਸ਼ੀ ਅਬਦੁਲ ਕਰੀਮ ਨੇ ਆਰੰਭ ਵਿਚ ਆਪ ਵੀ ਮੰਨਿਆ ਹੈ ਕਿ ਹਿੰਦੂ ਤੇ ਮੁਸਲਮਾਨ ਦੋਨੋਂ ਗੁਰੂ ਜੀ ਦੇ ਸ਼ਰਧਾਲੂ ਬਣ ਚੁੱਕੇ ਸਨ।

12

# ਸੁਲਹ-ਕੁਲ ਦਰਵੇਸ਼

(ਪੰ. 105) ਇਤਿਹਾਸ ਦੇ ਅਜੇਹੇ ਪਾਠਕਾਂ ਨੂੰ ਜੋ ਸੱਚ ਦੀ ਪਰਖ ਕਰ ਸਕਦੇ ਹਨ, ਇਹ ਭਲੀ ਪ੍ਰਕਾਰ ਜਾਣ ਲੈਣਾ ਚਾਹੀਦਾ ਹੈ ਕਿ 'ਖ਼ਾਲਸਾ' ਤੋਂ ਭਾਵ ਗੁਰੂ ਗੋਬਿੰਦ ਸਿੰਘ ਦੇ ਸਿੱਖਾਂ ਦੀ ਉਹ ਕੌਮ ਹੈ ਜਿਸ ਦਾ ਆਰੰਭ ਬਾਬਾ ਨਾਨਕ ਸ਼ਾਹ ਦਰਵੇਸ਼ ਤੋਂ ਹੋਇਆ। ਬਾਬਾ ਨਾਨਕ ਤੇ ਉਨ੍ਹਾਂ ਤੋਂ ਚਲੀ ਸਿੱਖਾਂ ਦੀ ਪੀਹੜੀ ਦਾ ਹਾਲ ਇਸ ਪ੍ਰਕਾਰ ਹੈ :

ਇਸ ਪੁਸਤਕ ਦੀ ਰਚਨਾ ਤੋਂ 381 ਵਰ੍ਹੇ ਪਹਿਲਾਂ ਬਾਬਾ ਨਾਨਕ ਸਾਹਿਬ ਸੁਲਤਾਨ ਬਹਿਲੋਲ ਲੋਧੀ ਦੇ ਰਾਜ ਸਮੇਂ 880 ਹਿ. ਸੰਮਤ 1526 ਬਿਕ੍ਰਮੀ ਮੁਤਾਬਕ 1469 ਈ. ਵਿਸਾਖ ਦੇ ਮਹੀਨੇ ਦੀ ਚਾਰ ਤਾਰੀਖ਼ ਨੂੰ ਕਾਲੂ ਖਤਰੀ ਉਰਫ਼ ਬੇਦੀ ਦੇ ਘਰ ਰਾਇ ਭੋਇ ਭੱਟੀ ਦੀ ਤਲਵੰਡੀ ਵਿਚ ਪੈਦਾ ਹੋਏ। ਜਦ ਆਪ ਪੰਦਰ੍ਹਾਂ ਵਰ੍ਹਿਆਂ ਦੇ ਹੋਏ ਤਾਂ ਆਪ ਨੇ ਅਜੀਬ ਅਜੀਬ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ਉਨ੍ਹਾਂ ਨੇ ਬਹੁਤ ਸਾਰੇ ਹਿੰਦੂ ਅਤੇ ਮੁਸਲਮਾਨਾਂ ਨੂੰ ਆਪਣਾ ਸ਼ਰਧਾਲੂ ਤੇ ਮੁਰੀਦ ਬਣਾ ਲਿਆ। ਆਪ ਧਾਰਮਕ ਕੱਟੜਪਨ ਤੋਂ ਮੁਕਤ ਸਨ। (ਹਿੰਦੂ ਤੇ ਮੁਸਲਮਾਨ) ਦੋਵੇਂ ਸੰਪ੍ਰਦਾਵਾਂ ਨਾਲ ਆਪ ਦੀ ਗੂੜ੍ਹੀ ਮਿਤ੍ਰਤਾ ਸੀ। ਆਪ ਨੇ ਅਨੇਕਾਂ ਦੇਸ਼ਾਂ ਦੇਸ਼ਾਂਤਰਾਂ ਦੀ ਸੈਰ ਕੀਤੀ। ਰੱਬ ਦੀ ਹਕੀਕਤ ਜਾਨਣ ਅਤੇ ਬਾਣੀ ਦੀ ਪ੍ਰਭੁਤਾ ਦੇ ਕਾਰਣ ਥਾਂ ਥਾਂ ਤੇ ਇਨ੍ਹਾਂ ਦੀ ਬਹੁਤ ਪ੍ਰਸਿੱਧੀ ਹੋਈ। ਕੁਝ ਚਿਰ ਬਾਅਦ ਆਪ ਦਾ ਬਟਾਲੇ ਵਿਚ ਵਿਆਹ ਹੋ ਗਿਆ। ਬਟਾਲੇ ਦੇ ਇਲਾਕੇ ਵਿਚ ਰਾਵੀ ਦਰਿਆ ਦੇ ਕੰਢੇ ਕਰਤਾਰਪੁਰ ਦੇ ਪਿੰਡ ਵਿਚ ਆਪ ਨੇ ਰਹਿਣਾ ਸ਼ੁਰੂ ਕੀਤਾ ਅਤੇ ਉਥੇ ਹੀ ਆਪ ਨੇ ਅਕਾਲ ਚਲਾਣਾ ਕੀਤਾ। ਅਕਾਲ ਚਲਾਣੇ ਵਾਲੇ ਇਸ ਅਸਥਾਨ ਨੂੰ 'ਡੇਹਰਾ ਬਾਬਾ ਨਾਨਕ' ਕਹਿੰਦੇ ਹਨ। ਆਪ ਦੀ ਸੰਤਾਨ ਨੇ ਇਸ ਅਸਥਾਨ ਤੇ ਇਕ ਸ਼ਹਿਰ ਵਸਾਇਆ ਜੋ 'ਡੇਹਰਾ ਬਾਬਾ ਨਾਨਕ' ਕਰਕੇ ਪ੍ਰਸਿੱਧ ਹੋਇਆ। ਜ਼ਹੀਰ-ਉਦ-ਦੀਨ ਬਾਬਰ ਦੇ ਸਮੇਂ ਬਾਬਾ ਜੀ ਦੀਆਂ ਕਰਾਮਾਤਾਂ ਦੀ ਬਹੁਤ ਚਰਚਾ ਫੈਲੀ। ਕੀ ਅਮੀਰ ਤੇ ਕੀ ਗ਼ਰੀਬ, ਅਨੇਕਾਂ ਬੰਦੇ ਆਪ ਦੀ ਸੰਗਤ ਅਤੇ ਪ੍ਰਭਾਵਸ਼ਾਲੀ ਬਾਣੀ ਤੋਂ ਲਾਭ ਉਠਾਂਦੇ। ਆਪ ਦਾ ਇਕ ਸਾਥੀ ਬਾਲਾ ਨਾਂ ਦਾ ਸੀ ਤੇ ਦੂਜਾ ਇਕ ਰਬਾਬੀ ਮਰਦਾਨਾ ਸੀ। ਦੋਨੋਂ ਦਿਨ ਰਾਤ ਆਪ ਦੀ ਸੇਵਾ ਵਿਚ ਹਾਜ਼ਰ ਰਹਿੰਦੇ। ਗੁਰਮੁਖੀ ਲਿਪੀ ਗੁਰੂ ਨਾਨਕ ਨੇ ਬਣਾਈ। ਇਨ੍ਹਾਂ ਦੀ ਕਵਿਤਾ ਵਿਚ ਰੱਬ ਦੀ ਏਕਤਾ ਬਾਰੇ ਵਿਚਾਰਾਂ ਤੋਂ ਇਲਾਵਾ ਸਿਖਿਆਵਾਂ ਦਰਜ

ਹਨ। ਇਸ ਨੂੰ 'ਬਾਣੀ' ਆਖਦੇ ਹਨ।

ਜਿਸ਼ ਪੁਸਤਕ ਵਿਚ ਗੁਰੂ ਨਾਨਕ ਅਤੇ ਉਨ੍ਹਾਂ ਦੇ ਉਤਰਾਧਿਕਾਰੀਆਂ ਦੀ ਬਾਣੀ ਦਰਜ ਹੈ, ਉਸ ਨੂੰ *'ਗ੍ਰੰਥ ਸਾਹਿਬ'* ਕਹਿੰਦੇ ਹਨ। ਇਨ੍ਹਾਂ ਦੇ ਸੇਵਕਾਂ ਨੂੰ ਪੰਜਾਬੀ ਬੋਲੀ ਵਿਚ 'ਸਿੱਖ' ਆਖਦੇ ਹਨ। ਇਹ ਗ੍ਰੰਥ ਸਾਹਿਬ ਦਾ ਬਹੁਤ ਆਦਰ ਕਰਦੇ ਹਨ। ਗ੍ਰੰਥ ਸਾਹਿਬ ਦਾ ਪਾਠ ਕਰਨ ਵਾਲੇ ਨੂੰ 'ਭਾਈ' ਦਾ ਖ਼ਿਤਾਬ ਦਿੱਤਾ ਜਾਂਦਾ ਹੈ। ਸ਼੍ਰੋਤਾ-ਗਣ ਭਾਈ ਦੇ ਆਲੇ ਦੁਆਲੇ ਬੈਠ ਕੇ ਬੜੀ ਨਿਮਰਤਾ ਨਾਲ ਪਾਠ ਸ਼੍ਰਵਣ ਕਰਦੇ ਹਨ ਅਤੇ ਮੱਥਾ ਟੇਕਦੇ ਹਨ। ਇਸ ਦਾ ਪਾਠ ਕਰਨਾ ਤੇ ਸੁਣਨਾ ਬਹੁਤ ਹੀ ਮਹਾਨ ਪੁੰਨ ਸਮਝਿਆ ਜਾਂਦਾ ਹੈ। ਸਿੱਖ ਜਿਸ ਥਾਂ ਤੇ ਗ੍ਰੰਥ ਸਾਹਿਬ ਦਾ ਪਾਠ ਪੜ੍ਹਦੇ ਤੇ ਸੁਣਦੇ ਹਨ, ਉਸ ਅਸਥਾਨ ਨੂੰ ਧਰਮਸ਼ਾਲਾ (ਪੰ. 106) ਕਹਿੰਦੇ ਹਨ। ਸ਼ਮਸੀ ਮਹੀਨੇ ਦੀ ਪਹਿਲੀ ਨੂੰ ਉਹ ਬਰਾਬਰ ਬਰਾਬਰ ਵਜ਼ਨ ਦੇ ਘਿਉ, ਖੰਡ ਤੇ ਮੈਦੇ ਤੋਂ ਹਲਵਾ ਤਿਆਰ ਕਰ ਕੇ ਗ੍ਰੰਥ ਸਾਹਿਬ ਸਾਮ੍ਹਣੇ ਰਖਦੇ ਹਨ ਅਤੇ ਇਸ ਨੂੰ 'ਹਲਵਾ' ਜਾਂ 'ਕੜਾਹ' ਆਖਦੇ ਹਨ। ਭਾਈ ਅਰਦਾਸਾ ਕਰ ਕੇ ਉਸ ਹਲਵੇ ਨੂੰ (ਸੰਗਤ ਵਿਚ) ਵੰਡ ਦੇਂਦਾ ਹੈ। ਸਿੱਖਾਂ ਨੂੰ ਬਾਬਾ ਨਾਨਕ ਜੀ ਨਾਲ ਅਥਾਹ ਸ਼ਰਧਾ ਹੈ। ਬਾਬਾ ਨਾਨਕ ਦੀ ਆਗਿਆ ਅਨੁਸਾਰ ਉਹ ਉਨ੍ਹਾਂ ਦੀ ਬਾਣੀ ਨੂੰ ਯਾਦ ਕਰਦੇ ਹਨ। ਮੁੱਕਦੀ ਗੱਲ ਇਹ ਕਿ ਬਾਬਾ ਨਾਨਕ ਸੱਤਰ ਵਰ੍ਹਿਆਂ ਦੀ ਆਯੂ ਭੋਗ ਕੇ 1596 ਬਿਕ੍ਰਮੀ ਵਿਚ ਅੱਸੂ ਸੁਦੀ ਦਸਵੀਂ ਵਾਲੇ ਦਿਨ ਅਕਾਲ ਚਲਾਣਾ ਕਰ ਗਏ। ਇਸ ਸਮੇਂ ਸ਼ੇਰ ਸ਼ਾਹ ਅਫ਼ਗਾਨ ਦੇ ਪੁਤਰ ਸਲੀਮ ਸ਼ਾਹ ਦਾ ਰਾਜ ਸ਼ੁਰੂ ਹੋਇਆ ਸੀ।[1] ਹਿਜਰੀ ਸੰਨ ਅਨੁਸਾਰ ਆਪ ਦੇ ਜੋਤੀ ਜੋਤ ਸਮਾਉਣ ਦੀ ਤਾਰੀਖ਼ ਇਸ ਪ੍ਰਕਾਰ ਹੈ।

"ਨਾਨਕ ਜ਼ ਜਹਾਨ ਰਫ਼ਤ
ਗੁਲ ਅਜ਼ ਬਾਗ਼ ਬੇਰੂੰ ਸ਼ੁਦ"

ਅਨੁਵਾਦ :

ਨਾਨਕ ਇਸ ਸੰਸਾਰ ਤੋਂ ਕੀ ਗਿਆ
ਸੰਸਾਰ ਵਿਚੋਂ ਮਾਨੋ ਫੁਲ ਲੋਪ ਹੋ ਗਿਆ।

ਕਿਹਾ ਜਾਂਦਾ ਹੈ ਕਿ ਬਾਬਾ ਨਾਨਕ ਦੇ ਸਮੇਂ ਕਬੀਰ ਨਾਂ ਦੇ ਇਕ ਜੁਲਾਹੇ ਨੇ ਰੱਬ ਦੇ ਸਿਮਰਨ ਵਿਚ ਸਾਰੇ ਹਿੰਦੁਸਤਾਨ ਅੰਦਰ ਬਹੁਤ ਪ੍ਰਸਿੱਧੀ ਹਾਸਿਲ ਕੀਤੀ। ਸਿਕੰਦਰ ਲੋਧੀ ਦੇ ਸਮੇਂ 897 ਹਿ. ਵਿਚ ਉਸ ਦੀ ਮ੍ਰਿਤੂ ਹੋਈ। ਉਸ ਦੀ ਕਬਰ ਰਤਨ ਪੁਰ ਵਿਚ ਵਾਕਿਆ ਹੈ।

ਬਾਬਾ ਨਾਨਕ ਦੇ ਘਰ ਦੋ ਹੋਣਹਾਰ ਪੁੱਤਰਾਂ ਨੇ ਜਨਮ ਲਿਆ। ਇਕ ਦਾ ਨਾਂ

---

1. ਇਤਿਹਾਸਕ ਪੱਖ ਤੋਂ ਇਹ ਤਾਰੀਖ਼ ਗਲਤ ਹੈ। ਗੁਰੂ ਨਾਨਕ ਦੇਵ ਦਾ ਦੇਹਾਂਤ 1539 ਈ. ਵਿਚ ਹੋਇਆ । ਉਸ ਵੇਲੇ ਹੁਮਾਯੂੰ ਦਾ ਰਾਜ ਸੀ ।

ਲੱਖਮੀ ਚੰਦ ਤੇ ਦੂਜੇ ਦਾ ਸ੍ਰੀ ਚੰਦ ਸੀ। ਸਾਰੇ ਬੇਦੀ ਬਾਬਾ ਲੱਖਮੀ ਚੰਦ ਦੀ ਸੰਤਾਨ ਵਿਚੋਂ ਹਨ। ਸ੍ਰੀ ਚੰਦ ਨੇ ਤਪਸ੍ਵੀ ਬਣ ਕੇ ਸੰਸਾਰ ਨੂੰ ਤਿਆਗ ਦਿੱਤਾ। ਉਸ ਨੇ ਵਿਆਹ ਨਾ ਕੀਤਾ। ਜਿਹੜੇ ਲੋਕ ਉਸ ਦੇ ਚੇਲੇ ਬਣੇ, ਉਨ੍ਹਾਂ ਨੇ ਵੀ ਉਸ ਵਾਂਗ ਸੰਸਾਰ ਤਿਆਗਿਆ ਅਤੇ ਆਪਣੇ ਆਪ ਨੂੰ 'ਉਦਾਸੀ' ਕਹਿਣ ਲੱਗੇ। ਇਸੇ ਕਾਰਣ ਸਾਰੇ ਉਦਾਸੀ ਫ਼ਕੀਰ ਆਪਣੇ ਆਪ ਨੂੰ ਉਸ ਦੀ ਸੰਤਾਨ ਕਹਿੰਦੇ ਹਨ।

ਪਰ ਗੁਰੂ ਨਾਨਕ ਨੇ ਜੋਤੀ ਜੋਤ ਸਮਾਉਣ ਲੱਗਿਆਂ ਲਹਿਣਾ ਨਾਂ ਦੇ ਇਕ ਤ੍ਰੇਹਣ ਖਤਰੀ ਨੂੰ ਜੋ ਉਨ੍ਹਾਂ ਦਾ ਵਿਸ਼ੇਸ਼ ਸੇਵਕ ਸੀ, ਗੁਰੂ ਅੰਗਦ ਦਾ ਖ਼ਿਤਾਬ ਦਿੱਤਾ; ਮਾਰਫ਼ਤ ਦੀ ਹਰ ਰਮਜ਼ ਉਸ ਨੂੰ ਸਿਖਾਈ ਅਤੇ (ਫਿਰ) ਆਪਣਾ ਉੱਤਰਾਧਿਕਾਰੀ ਨਿਯੁਕਤ ਕਰ ਦਿੱਤਾ।

(ਗਣੇਸ਼ ਦਾਸ ਵਡੇਹਰਾ, *"ਚਾਰ ਬਾਗ਼-ਏ-ਪੰਜਾਬ"*,
'ਅਹਿਵਾਲ-ਏ-ਗੁਰੂ ਸਾਹਿਬਾਨ', ਪੰ. 105-106)

13

# ਕ੍ਰਾਂਤੀਕਾਰੀ ਬਾਬਾ

## (ੳ)

## ਵਿਸ਼੍ਵ-ਵਿਦਿਆਲਾ ਵਿਚ ਸਿੱਖਿਆ ਦੇਣ ਵਾਲੇ ਅਧਿਆਪਕ ਦੀ ਸਿੱਖਿਆ ਬਾਰੇ

ਬਾਬਾ ਨਾਨਕ ਦੇ ਜਨਮ ਤੋਂ ਲੈ ਕੇ ਦਸਵੀਂ ਪਾਤਸ਼ਾਹੀ
ਗੁਰੂ ਗੋਬਿੰਦ ਸਿੰਘ ਤਕ ਸਿੰਘਾਂ ਦੇ ਦਸਾਂ ਗੁਰੂਆਂ ਦਾ ਬ੍ਰਿਤਾਂਤ

**ਆਰੰਭਕ ਸ਼ਬਦ**

ਰੱਬ ਹਰ ਸ਼ੈ ਦੀ ਲੋੜ ਤੋਂ ਬੇ-ਨਿਆਜ਼ ਹੈ। ਉਹ ਅਜੇਹਾ ਕਰਤਾ ਹੈ ਜਿਸ ਦਾ ਹੋਰ ਕੋਈ ਸ਼ਰੀਕ ਨਹੀਂ। ਉਹ ਆਪਣਾ ਮੁਖ਼ਤਾਰ ਆਪ ਹੈ। ਉਹ ਜਿਸ ਚੀਜ਼ ਨੂੰ ਜ਼ਾਹਿਰ ਕਰਨਾ ਚਾਹੁੰਦਾ ਹੈ, ਉਹ ਲੱਖ ਪਰਦਿਆਂ ਪਿੱਛੇ ਲੁਕੀ ਪਈ ਹੋਵੇ, ਉਸ ਨੂੰ ਰੂਪਮਾਨ ਕਰ ਦੇਂਦਾ ਹੈ। ਉਸ ਵਲੋਂ ਆਗਿਆ ਹੋਣ ਦੀ ਢਿੱਲ ਹੁੰਦੀ ਕਿ ਹਰ ਸ਼ੈ ਹੋਂਦ ਵਿਚ ਆ ਜਾਂਦੀ ਹੈ। ਉਸ ਦੇ ਮਹਾਨ ਦਰਬਾਰ ਵਿਚ ਨਾ ਜ਼ਾਤ ਦੀ ਪੁੱਛ ਹੈ ਨਾ ਘਰਾਣੇ ਦੀ। ਉਸ ਦੇ ਸਦੀਵੀ ਦਰਬਾਰ ਵਿਚ ਦੀਨ ਤੇ ਧਰਮ ਨੂੰ ਵੀ ਸਨਮੁੱਖ ਨਹੀਂ ਰਖਿਆ ਜਾਂਦਾ। ਉਸ ਦੇ ਮਿਹਰਾਂ ਦੀ ਚਮਕ ਜਿਸ ਦੇ ਚਿਹਰੇ ਤੇ ਲਿਸ਼ਕਦੀ ਹੈ ਉਸ ਦਾ ਅੰਦਰ ਤੇ ਬਾਹਰ ਜਗਮਗਾ ਉੱਠਦਾ ਹੈ। ਉਹ ਜਿਸ ਦੇ ਸਿਰ ਤੇ ਮਿਹਰਾਂ ਭਰਿਆ ਹੱਥ ਰਖਦਾ ਹੈ, ਉਹ ਗੁਮਨਾਮੀ ਤੇ ਦੁਰਗਤੀ ਦੀਆਂ ਡੂੰਘਾਣਾਂ ਤੋਂ ਬਾਹਰ ਨਿਕਲ ਕੇ ਉਚੀਆਂ ਪਦਵੀਆਂ ਪ੍ਰਾਪਤ ਕਰਦਾ ਹੈ ਅਤੇ ਉੱਨਤੀ ਤੇ ਸਿੱਖਰ ਤੇ ਪੁੱਜਦਾ ਹੈ। ਇਸ ਧਰਤੀ ਤੇ ਕੋਈ ਵੀ ਅਜੇਹਾ ਅੱਤਿਆਚਾਰੀ ਪੁਰਸ਼ ਮੂਰਖ, ਮਜਬੂਰ ਤੇ ਬੇ-ਵਸ ਆਦਮੀ ਨਹੀਂ ਜੰਮਿਆ ਜੋ ਸਿਰਜਨਹਾਰ ਦੀ ਸ਼ਕਤੀ ਸਾਮ੍ਹਣੇ ਖਲੋ ਸਕੇ ਜਾਂ ਉਸ ਦੀ ਅਵੱਗਿਆ ਕਰਨ ਦਾ ਹੀਆ ਕਰ ਸਕੇ। ਰੱਬ ਜੋ ਚਾਹੁੰਦਾ ਹੈ ਕਰਦਾ ਹੈ ਅਤੇ ਉਸੇ ਤਰ੍ਹਾਂ ਆਗਿਆ ਦੇਂਦਾ ਹੈ। ਉਸ ਦਾ ਬ੍ਰਿਤਾਂਤ ਬੜਾ ਅਜੀਬ ਹੈ ਅਤੇ ਇਸ ਪ੍ਰਕਾਰ ਹੈ :

ਜਦ ਵੱਡੀ ਸ਼ਾਨ ਵਾਲੇ ਸਰਬ ਸ਼ਕਤੀਮਾਨ ਰੱਬ ਨੇ ਚਾਹਿਆ ਕਿ ਪੰਜਾਬ, ਜਿਸ ਉੱਤੇ ਮੁਸਲਮਾਨ ਸੁਲਤਾਨ ਕਈ ਸਦੀਆਂ ਤੋਂ ਰਾਜ ਕਰ ਰਹੇ ਸਨ, ਹਿੰਦੂਆਂ ਦੇ

ਅਧਿਕਾਰ ਹੇਠ ਚਲਾ ਜਾਏ ਤਾਂ ਹਰ ਪਿੰਡ ਦੇ ਕਿਸਾਨ ਵਿਦ੍ਰੋਹ ਤੇ ਤੁਰ ਪਏ ਭਾਵੇਂ ਉਨ੍ਹਾਂ ਨੂੰ ਨਾ ਤੇ ਹਕੂਮਤ ਕਰਨ ਦਾ ਅਧਿਕਾਰ ਪ੍ਰਾਪਤ ਸੀ ਅਤੇ ਨਾ ਹੀ ਉਨ੍ਹਾਂ ਨੂੰ ਹਕੂਮਤ ਨਾਲ ਕੋਈ ਸੰਬੰਧ ਰਿਹਾ ਸੀ। ਦਿੱਲੀ ਦੇ ਸੁਲਤਾਨ ਤੇ ਉਨ੍ਹਾਂ ਦੇ ਵੱਡੇ ਵਡੇਰੇ ਇੱਥੇ ਰਾਜ ਕਰਦੇ ਸਨ। ਰੱਬ ਵੀ ਉਨ੍ਹਾਂ ਤੇ ਮਿਹਰਵਾਨ ਸੀ। ਉਹ ਪ੍ਰਸਿੱਧੀ ਦੇ ਸਿਖ਼ਰ ਤੇ ਪੁਜੇ ਹੋਏ ਸਨ ਅਤੇ ਇਸ ਧਰਤੀ ਤੇ ਕਿਸੇ ਨੂੰ ਵੀ ਆਪਣੇ ਮੁਕਾਬਲੇ ਦਾ ਹੀ ਨਹੀਂ ਸਮਝਦੇ ਸਨ। ਥੋੜ੍ਹੇ ਚਿਰ ਵਿਚ ਹੀ ਉਨ੍ਹਾਂ ਕਿਸਾਨਾਂ ਨੇ ਦਿੱਲੀ ਦੇ ਸੁਲਤਾਨਾਂ ਤੋਂ ਰਾਜ ਖੋਹ ਕੇ ਆਪਣੇ ਅਧਿਕਾਰ ਹੇਠ ਲੈ ਆਂਦਾ।

(ਅ)

## ਗੁਰੂ ਨਾਨਕ ਦੇ ਜਨਮ ਤੇ ਉਨ੍ਹਾਂ ਦੇ ਅਕਾਲ ਚਲਾਣੇ ਸੰਬੰਧੀ

ਇਸ ਦਾ ਵੇਰਵਾ ਇਸ ਪ੍ਰਕਾਰ ਹੈ; ਵੇਦਾਂ ਸ਼ਾਸਤਰਾਂ ਦੀ ਜਾਣਕਾਰੀ ਰਖਣ ਵਾਲੇ ਅਤੇ ਨਵੀਨ ਕਲਪਿਤ ਵਿਚਾਰਾਂ ਦਾ ਪ੍ਰਗਟਾ ਕਰਨ ਵਾਲੇ ਬੜੀ ਛਾਨ ਬੀਨ ਉਪਰੰਤ ਇਉਂ ਲਿਖਦੇ ਹਨ ਕਿ 874 ਹਿਜਰੀ ਮੁਤਾਬਕ 1468 ਈ. ਮੁਤਾਬਿਕ 155 ਬ੍ਰਿਕਮੀ ਵਿਚ ਸੁਲਤਾਨ ਬਹਿਲੋਲ ਲੋਧੀ ਹਿੰਦੁਸਤਾਨ ਉੱਤੇ ਰਾਜ ਕਰਦਾ ਸੀ। ਇਹ ਚੁਗ਼ਤਾਈ ਘਰਾਣੇ ਦੇ ਸ੍ਵਰਗਵਾਸੀ ਅਮੀਰ ਤੈਮੂਰ ਸਾਹਿਬ-ਏ-ਕਿਰਾਨ ਦੇ ਪੋਤਰੇ ਸ਼ੇਖ ਉਮਰ ਦੀ ਸੰਤਾਨ ਵਿਚੋਂ ਸੀ। ਉਸ ਸਮੇਂ ਰਾਇ ਭੋਇ ਭੱਟੀ ਦੀ ਤਲਵੰਡੀ ਦੇ ਵਸਨੀਕ ਕਾਲੂ ਨਾਮੀ ਇਕ ਖਤਰੀ ਉਰਫ਼ ਬੇਦੀ ਦੇ ਘਰ ਦੋ ਬੱਚਿਆਂ ਨੇ ਜਨਮ ਲਿਆ। ਤਲਵੰਡੀ ਰਾਇ ਭੋਇ ਰਚਨਾ ਦੁਆਬ ਵਿਚ ਨਬੀਪੁਰ ਕੁਰੈਸ਼ਾਂ ਦੇ ਲਾਗੇ ਦੁੱਲਾ ਭੱਟੀ ਦੀ ਬਾਰ ਵਿਚ ਵਾਕਿਆ ਹੈ ਅਤੇ ਲਾਹੌਰ ਪ੍ਰਾਂਤ ਤੋਂ 25 ਕੋਹਾਂ ਦੀ ਵਿੱਥ ਤੇ ਹੈ। (ਕਾਲੂ ਖਤਰੀ) ਨੇ ਪੁੱਤਰ ਦਾ ਨਾਂ 'ਨਾਨਕ' ਰਖਿਆ ਅਤੇ ਪੁਤਰੀ ਨੂੰ 'ਨਾਨਕੀ' ਕਿਹਾ ਜਾਣ ਲੱਗਾ। ਬਾਰਾਂ ਵਰ੍ਹੇ ਬੀਤ ਜਾਣ ਤੇ ਨਾਨਕ ਨੂੰ ਬਟਾਲੇ ਦੇ ਵਸਨੀਕ ਮੂਲਾ ਖੱਤਰੀ ਦੇ ਘਰ ਮੰਗ ਦਿੱਤਾ ਗਿਆ। ਬਟਾਲਾ ਇਸੇ ਸੂਬੇ ਵਿਚ ਉੱਤਰ ਵਲ ਚਾਲ੍ਹੀ ਕੋਹਾਂ ਦੀ ਵਿੱਥ ਤੇ ਵਾਕਿਆ ਹੈ। ਉਸ ਨੇ ਪੁਤਰੀ ਦਾ ਵਿਆਹ ਜੈ ਰਾਮ ਖਤਰੀ ਨਾਲ ਕਰ ਦਿੱਤਾ ਜੋ (ਲਾਹੌਰ) ਪ੍ਰਾਂਤ ਦੇ ਲਾਗੇ ਦੁਆਬਾ ਬਿਸਤ ਜਲੰਧਰ ਵਿਚ ਵਾਕਿਆ ਸੁਲਤਾਨਪੁਰ ਦਾ ਵਸਨੀਕ ਸੀ। ਇਨ੍ਹਾਂ ਗੱਲਾਂ ਦਾ ਯੋਗ ਪ੍ਰਬੰਧ ਕਰਨ ਮਗਰੋਂ ਬਾਬਾ ਨਾਨਕ ਸਾਧਾਂ-ਸੰਤਾਂ ਦੀ ਸੰਗਤ ਕਰਦਾ ਤੇ ਰੱਬ ਦੀ ਭਗਤੀ ਵਿਚ ਮਗਨ ਰਹਿੰਦਾ। ਕਾਲੂ ਇਹ ਚਾਹੁੰਦਾ ਸੀ ਕਿ ਉਹ ਉਪਜੀਵਿਕਾ ਦੀ ਪ੍ਰਾਪਤੀ ਲਈ ਕੋਈ ਕੰਮ-ਧੰਧਾ ਸ਼ੁਰੂ ਕਰੇ। ਪਰ ਕਿਹਾ ਜਾਂਦਾ ਹੈ ਕਿ ਉਸ ਨੇ ਇਸ ਪਾਸੇ ਕੋਈ ਧਿਆਨ ਨਾ ਦਿੱਤਾ ਅਤੇ ਆਪਣੇ ਮਨ-ਮਰਜ਼ੀ ਦੇ ਕੰਮ ਕਰਦਾ ਰਿਹਾ। ਉਹ ਇਕ ਪਲ ਲਈ ਵੀ ਰੱਬ ਦੀ ਯਾਦ ਨਾ ਭੁਲਾਂਦਾ। ਮੂਰਖ ਲੋਕ ਗੁਰੂ ਨਾਨਕ ਨੂੰ ਪਾਗ਼ਲ ਆਖਣ ਲੱਗੇ। ਉਨ੍ਹਾਂ ਮੂਰਖਾਂ ਨੇ ਉਸ ਦੇ ਪਿਤਾ ਨੂੰ ਉਸ ਦੇ ਇਲਾਜ ਲਈ ਕਿਹਾ। ਉਸ ਦੇ ਪਿਤਾ ਨੇ ਉਸ

ਦੇ ਦਵਾ-ਦਾਰੂ ਲਈ ਹਕੀਮ ਨੂੰ ਬੁਲਾਇਆ। ਜਦ ਹਕੀਮ ਨੇ ਉਸ ਦੀ ਨਬਜ਼ ਤੇ ਹੱਥ ਰਖਿਆ ਤਾਂ ਉਸ ਨੇ ਇਸ ਤਰ੍ਹਾਂ ਕਿਹਾ :-

"ਅੰਦਰਲੀ ਪੀੜਾ ਨੂੰ ਤੂੰ ਜਾਣਦਾ ਨਹੀਂ,
ਬਾਹਰੋਂ ਨਿਸ਼ਤਰ ਲਾਉਣ ਦਾ ਕੀ ਲਾਭ ?"

ਅਜੇਹੇ ਬਚਨ ਸੁਣ ਕੇ ਹਕੀਮ ਨੇ ਉਸ ਦੇ ਪਿਤਾ ਨੂੰ ਦੱਸਿਆ ਕਿ ਤੁਹਾਡੇ ਪੁੱਤਰ ਨੂੰ ਕੋਈ ਰੋਗ ਨਹੀਂ, ਉਹ ਤਾਂ ਵਾਹਿਗੁਰੂ ਦੇ ਇਸ਼ਕ ਵਿਚ ਰੰਗਿਆ ਹੋਇਆ ਹੈ। ਇਹ ਸੁਣ ਕੇ ਕਾਲੂ ਨੇ ਉਸ ਦਾ ਇਲਾਜ ਬੰਦ ਕਰ ਦਿੱਤਾ। ਬਾਅਦ ਵਿਚ ਉਸ ਦੀ ਮਾਤਾ ਨੇ (ਪੰ. 158) ਉਸ ਨੂੰ ਕੋਈ ਕੰਮ-ਧੰਧਾ ਸ਼ੁਰੂ ਕਰਨ ਲਈ ਕਿਹਾ। ਪਰ ਇਸ ਦਾ ਵੀ ਕੋਈ ਲਾਭ ਨਾ ਹੋਇਆ, ਅਤੇ ਉਸ ਦੇ ਮਾਤਾ ਪਿਤਾ ਨੇ ਮਜਬੂਰ ਹੋ ਕੇ ਉਸ ਨੂੰ ਖੁਲ੍ਹਾ ਛੱਡ ਦਿੱਤਾ। ਉਸ ਦੀ ਵੱਡੀ ਭੈਣ ਜੈ ਰਾਮ ਨਾਲ ਵਿਆਹੀ ਹੋਈ ਸੀ। ਜਦ ਉਸ ਨੂੰ ਪਤਾ ਲਗਾ ਕਿ ਉਸ ਦਾ ਭਰਾ ਮਾਪਿਆਂ ਦੇ ਆਖੇ ਨਹੀਂ ਲਗਦਾ ਅਤੇ ਆਵਾਰਾ ਫਿਰ ਰਿਹਾ ਹੈ, ਤਾਂ ਉਸ ਨੇ ਬਾਬਾ ਨਾਨਕ ਨੂੰ ਠੀਕ ਰਾਹੇ ਪਾਉਣ ਲਈ ਆਪਣੇ ਪਾਸ ਬੁਲਾ ਲਿਆ-ਇਸ ਆਸ ਉੱਤੇ ਕਿ ਸ਼ਾਇਦ ਇੱਥੇ ਠੀਕ ਹੋ ਜਾਏ। ਜੈ ਰਾਮ (ਉਸ ਸਮੇਂ) ਦੌਲਤ ਖ਼ਾਨ ਦੇ ਮੋਦੀਖ਼ਾਨੇ ਵਿਚ ਮੁਲਾਜ਼ਮ ਸੀ। ਉਸ ਨੇ ਬਾਬਾ ਨਾਨਕ ਨੂੰ ਵੀ ਇਸੇ ਕੰਮ ਤੇ ਲਗਾ ਦਿੱਤਾ, ਪਰ ਬਾਬਾ ਨਾਨਕ ਨੇ ਮੋਦੀ ਖ਼ਾਨੇ ਦੇ ਕੰਮ ਵਲ ਉੱਕਾ ਧਿਆਨ ਨਾ ਦਿੱਤਾ। ਤੱਕੜੀ ਤੋਲਣ ਲੱਗਿਆਂ ਉਹ ਜਦ ਤੇਰਾਂ ਦੇ ਹਿੰਦਸੇ ਤੇ ਅਪੜਦਾ ਤਾਂ ਲਗਾਤਾਰ 'ਤੇਰਾਂ' 'ਤੇਰਾ' ਕਹੀ ਜਾਂਦਾ ਅਤੇ ਲੋਕਾਂ ਦੀ ਝੋਲੀ ਵਿਚ ਆਟਾ ਪਾਈ ਜਾਂਦਾ। ਇਹ ਮਾਰਫ਼ਤ ਦੀ ਇਕ ਰਮਜ਼ ਸੀ, ਜਿਸ ਦਾ ਭਾਵ ਇਹ ਸੀ ਕਿ ਵਾਹਿਗੁਰੂ ਮੈਂ ਤੇਰਾ ਹਾਂ। ਇਸ ਸ਼ਬਦ ਤੇ ਅਪੜ ਕੇ ਉਹ ਕਈ ਮਣ ਆਟਾ ਤੋਲ ਦੇਂਦਾ। ਇਨ੍ਹਾਂ ਗੱਲਾਂ ਨੇ ਜੈ ਰਾਮ ਨੂੰ ਬਹੁਤ ਦੁਖੀ ਕੀਤਾ। ਜਦ ਬਾਬਾ ਨਾਨਕ ਨੂੰ ਜੈ ਰਾਮ ਦੀ ਨਾਰਾਜ਼ਗੀ ਦਾ ਪਤਾ ਲੱਗਾ ਤਾਂ ਉਸ ਨੇ ਉਥੋਂ ਚਲੇ ਜਾਣ ਦਾ ਦ੍ਰਿੜ ਨਿਸਚਾ ਕਰ ਲਿਆ। ਪਰ ਉਹ ਫਿਰ ਆਪਣੇ ਲਈ ਸਾਥੀ ਬਾਰੇ ਸੋਚਣ ਲੱਗਾ। ਇੰਨੇ ਨੂੰ ਮਰਦਾਨਾ ਰਬਾਬੀ ਆ ਗਿਆ। ਉਸ ਦੇ ਮਾਪਿਆਂ ਨੇ ਇਸ ਨੂੰ ਆਪਣੇ ਪੁੱਤਰ ਦੀ ਪੁੱਛ ਪ੍ਰਤੀਤ ਲਈ ਉੱਥੇ ਘਲਿਆ ਸੀ। ਬਾਬਾ ਨਾਨਕ ਨੇ ਮਰਦਾਨੇ ਦੀ ਆਮਦ ਨੂੰ ਗ਼ਨੀਮਤ ਜਾਣਿਆ ਅਤੇ ਉਸ ਨਾਲ ਉੱਥੋਂ ਟੁਰ ਪਿਆ।

ਉਹ 24 ਵਰ੍ਹੇ ਮਰਦਾਨੇ ਦੇ ਨਾਲ ਘੁੰਮਦਾ ਫ਼ਿਰਦਾ ਰਿਹਾ। ਜਿਸ ਥਾਂ ਤੇ ਪੁੱਜਦਾ ਆਪਣੇ ਧਰਮ ਦੇ ਅਸੂਲਾਂ ਦਾ ਪ੍ਰਚਾਰ ਕਰਦਾ। ਅੰਤ ਮਰਦਾਨੇ ਦਾ ਦਿਲ ਰੱਖਣ ਲਈ ਉਹ ਘਰ ਨੂੰ ਮੁੜਿਆ। (ਬਾਬਾ ਨਾਨਕ) ਆਪ ਪਿੰਡ ਨਾ ਗਿਆ। ਮਰਦਾਨੇ ਨੂੰ ਹੁਕਮ ਦਿੱਤਾ ਕਿ ਉਹ ਪਿੰਡ ਜਾ ਕੇ ਉਸ ਦੇ ਮਾਪਿਆਂ ਨੂੰ ਮਿਲ ਆਏ, ਪਰ ਉਸ ਦੇ ਆਉਣ ਬਾਰੇ ਉਨ੍ਹਾਂ ਨੂੰ ਕੁਝ ਨਾ ਦੱਸੇ। ਮਰਦਾਨੇ ਨੇ ਇਹ ਸ੍ਵੀਕਾਰ ਕਰ ਲਿਆ। ਮਰਦਾਨੇ ਦੇ ਪਿੰਡ ਵੜਨ ਦੀ ਢਿੱਲ ਸੀ ਕਿ ਉਸ ਦੇ ਕਈ ਵਰ੍ਹਿਆਂ ਪਿਛੋਂ

ਪਰਤ ਆਉਣ ਕਰਕੇ ਸਾਰੇ ਪਿੰਡ ਵਿਚ ਰੌਲਾ ਮਚ ਗਿਆ। ਸਾਰੇ ਉਸ ਨੂੰ ਮਿਲਣ ਲਈ ਆਏ। ਬਾਬਾ ਨਾਨਕ ਦੀ ਮਾਤਾ ਵੀ ਆਪਣੇ ਪੁੱਤਰ ਦੀ ਖ਼ਬਰ ਲੈਣ ਲਈ ਆਈ। ਜਦ ਮਰਦਾਨੇ ਤੋਂ ਪੁੱਛਿਆ ਗਿਆ ਕਿ ਉਹ (ਬਾਬਾ ਨਾਨਕ) ਕਿੱਥੇ ਹੈ ਅਤੇ ਉਸ ਦਾ ਹਾਲ ਕੀ ਹੈ ਤਾਂ ਉਹ ਚੁਪ ਰਿਹਾ। ਉਹ ਉਸ ਦੇ ਕਿਆਫ਼ੇ ਤੋਂ ਤਾੜ ਗਈ ਕਿ ਬਾਬਾ ਨਾਨਕ ਵੀ ਉਸ ਦੇ ਨਾਲ ਆਇਆ ਹੋਇਆ ਹੈ। ਮਰਦਾਨਾ ਜਦ ਬਾਬਾ ਨਾਨਕ ਵਲ ਮੁੜਿਆ ਤਾਂ ਬਾਬੇ ਦੀ ਮਾਤਾ ਵੀ ਉਸ ਦੇ ਪਿੱਛੇ ਪਿੱਛੇ ਟੁਰ ਪਈ। ਇਕ ਦੋ ਕੋਹ ਟੁਰਨ ਪਿੱਛੋਂ ਉਸ ਨੇ ਵੇਖਿਆ ਕਿ ਨਾਨਕ ਇਕ ਰੁੱਖ ਦੀ ਛਾਵੇਂ ਸੁੱਤਾ ਹੋਇਆ ਹੈ। ਮਾਂ ਦੀ ਮਮਤਾ ਨੇ ਜੋਸ਼ ਖਾਧਾ। ਉਸ ਨਾਲ ਬਹੁਤ ਗਿਲਾ ਤੇ ਸ਼ਿਕਵਾ ਕੀਤਾ ਅਤੇ ਨਾਲ ਘਰ ਲੈ ਜਾਣ ਲਈ ਬਥੇਰਾ ਜ਼ੋਰ ਲਾਇਆ। ਇਸ ਤੋਂ ਪਿੱਛੋਂ ਬਾਬਾ ਜੀ ਦੇ ਪਿਤਾ ਜੀ ਵੀ ਆ ਗਏ। (ਪੰ. 159) ਮਾਤਾ ਤੇ ਪਿਤਾ ਦੋਹਾਂ ਨੇ ਬਥੇਰੀਆਂ ਨਸੀਹਤਾਂ ਕੀਤੀਆਂ ਪਰ ਸਭ ਵਿਅਰਥ ਗਈਆਂ। ਪਰ ਬਾਬਾ ਜੀ ਨਾ ਮੰਨੇ ਅਤੇ ਉਨ੍ਹਾਂ ਤੋਂ ਆਗਿਆ ਲੈ ਕੇ (ਅੱਗੇ) ਟੁਰ ਪਏ। ਮਜਬੂਰ ਹੋ ਕੇ ਉਨ੍ਹਾਂ ਦੇ ਮਾਂ ਪਿਉ ਵੀ ਘਰ ਨੂੰ ਪਰਤ ਗਏ। ਬਾਬਾ ਜੀ ਉਥੋਂ ਪਾਕਪਟਨ ਗਏ। ਉੱਥੇ ਉਨ੍ਹਾਂ ਦੀ ਮੁਲਾਕਾਤ ਸ਼ੇਖ ਇਬਰਾਹੀਮ ਨਾਲ ਹੋਈ ਜੋ ਉਸ ਸਮੇਂ ਸ਼ੇਖ ਫ਼ਰੀਦ ਦੀ ਗੱਦੀ ਤੇ ਬਿਰਾਜਮਾਨ ਸੀ। ਉਨ੍ਹਾਂ ਨੇ ਸੇਖ਼ ਇਬਰਾਹੀਮ ਨਾਲ ਫ਼ਕੀਰੀ ਬਾਰੇ ਵਿਚਾਰ-ਵਟਾਂਦਰਾ ਕੀਤਾ। ਭਾਵਨਾਵਾਂ ਦੀ ਪੂਰਤੀ ਉਪਰੰਤ ਸ਼ੇਖ਼ ਤੋਂ ਆਗਿਆ ਲਈ ਤੇ ਫਿਰ ਆਪਣੇ ਸਫ਼ਰ ਤੇ ਰਵਾਨਾ ਹੋ ਗਏ। ਇਉਂ ਆਪ ਧਰਮ ਤੇ ਫ਼ਕੀਰੀ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਢੇਰ ਚਿਰ ਘੁੰਮਦੇ ਰਹੇ। ਜਦ ਬਾਬਰ ਬਾਦਸ਼ਾਹ ਨੇ ਵਲਾਇਤ (ਕਾਬਲ) ਤੋਂ ਹਿੰਦੁਸਤਾਨ ਉਤੇ ਹਮਲਾ ਕੀਤਾ ਤਾਂ ਬਾਬਾ ਜੀ ਉਸ ਦੀ ਛਾਉਣੀ ਵਿਚ ਅਪੜੇ। ਉਹ ਰੱਬ ਦੀ ਭਗਤੀ ਤੇ ਸਿਮਰਨ ਵਿਚ ਆਪਣੀਆਂ ਕਵਿਤਾਵਾਂ ਗਾ ਗਾ ਕੇ ਪੜ੍ਹਦੇ, ਅਤੇ ਰੱਬੀ ਦਰਗਾਹ ਵਲ ਜਾਣ ਵਾਲੇ ਰਸਤੇ ਉੱਤੇ ਲੋਕਾਂ ਦੀ ਅਗਵਾਈ ਕਰਦੇ। ਲੋਕਾਂ ਨੂੰ ਉਨ੍ਹਾਂ ਦੇ ਬਚਨ ਤੇ ਕਰਤੱਵ ਬੜੇ ਮਿੱਠੇ ਲਗਦੇ। ਬਾਬਾ ਜੀ ਦੀਆਂ ਇਨ੍ਹਾਂ ਗੱਲਾਂ ਨੇ ਹਰ ਸ਼ਖ਼ਸ ਨੂੰ ਮੋਹ ਲਿਆ। ਇੱਥੋਂ ਤਕ ਕਿ ਬਾਦਸ਼ਾਹ ਦੇ ਦਰਬਾਰ ਵਿਚ ਬਾਬਾ ਜੀ ਬਾਰੇ ਖ਼ਬਰ ਪੁੱਜੀ। ਸਰਕਾਰੀ ਮੁਹਿੰਮਾਂ ਵਿਚ ਸਫ਼ਲਤਾ ਦੀ ਪ੍ਰਾਪਤੀ ਲਈ ਸਰਕਾਰੀ ਕਰਮਚਾਰੀਆਂ ਨੂੰ ਅਕਸਰ ਸਾਧਾਂ-ਸੰਤਾਂ ਤੇ ਫ਼ਕੀਰਾਂ ਦੀ ਢੋਹ ਲੈਣੀ ਪੈਂਦੀ ਸੀ। ਇਸੇ ਕਾਰਣ ਬਾਬਾ ਜੀ ਵੀ ਬਾਦਸ਼ਾਹ ਦੇ ਦਰਬਾਰ ਵਿਚ ਪੁੱਜੇ। ਬਾਦਸ਼ਾਹ ਨੇ ਬਾਬਾ ਜੀ ਨੂੰ ਬੇਨਤੀ ਕੀਤੀ ਕਿ ਉਹ ਉਸ ਲਈ ਦੁਆ ਮੰਗੇ। ਬਾਬਾ ਜੀ ਨੇ ਦੁਆ ਨਾਲ ਇਕ ਸ਼ਰਤ ਲਗਾ ਦਿੱਤੀ ਅਤੇ ਕਿਹਾ ਕਿ ਜਦ ਤਕ ਬਾਦਸ਼ਾਹ ਦੀ ਸੰਤਾਨ ਫ਼ਕੀਰ ਦੇ ਸੇਵਕਾਂ ਅਤੇ ਸੰਤਾਨ ਉੱਤੇ ਅਤਿਆਚਾਰ ਨਹੀਂ ਕਰੇਗੀ, ਉਨਾਂ ਦੀ ਬਾਦਸ਼ਾਹੀ ਦੀ ਸ਼ਾਨ ਕਾਇਮ ਰਹੇਗੀ। ਬਾਦਸ਼ਾਹ ਨੇ ਇਹ ਸ਼ਰਤ ਪ੍ਰਵਾਨ ਕਰ ਲਈ ਅਤੇ ਬਾਬਾ ਜੀ ਦਾ ਵਿਰੋਧ ਨਾ ਕੀਤਾ। ਇਸੇ ਕਾਰਣ ਬਾਬਾ ਜੀ ਉਸ ਲਸ਼ਕਰ ਵਿਚ ਜੋ ਕੁਝ ਕਰਦੇ ਜਾਂ ਜੋ ਕੁਝ

ਕਹਿੰਦੇ, ਕਿਸੇ ਨੂੰ ਉਨ੍ਹਾਂ ਤੇ ਕੋਈ ਇਤਰਾਜ਼ ਨਾ ਹੁੰਦਾ। ਅੰਤ, ਆਮ ਲੋਕਾਂ ਨਾਲ ਮੇਲ-ਮਿਲਾਪ ਅਤੇ ਸੰਪਰਕ ਜੋੜਨ ਕਾਰਣ ਅਤੇ ਉਨ੍ਹਾਂ ਵਿਚਕਾਰ ਰਹਿਣ ਲਈ (ਬਾਬਾ ਜੀ) ਬਾਦਸ਼ਾਹ ਤੋਂ ਵਿਦਾ ਹੋਏ ਅਤੇ ਰਾਵੀ ਦਰਿਆ ਦੇ ਕੰਢੇ ਰਹਿਣਾ ਸ਼ੁਰੂ ਕੀਤਾ। ਥੋੜੇ ਦਿਨਾਂ ਵਿਚ ਹੀ ਆਲੇ-ਦੁਆਲੇ ਦੇ ਇਲਾਕੇ ਅੰਦਰ ਇਹ ਖ਼ਬਰ ਫੈਲ ਗਈ ਕਿ ਇੱਥੇ ਇਕ ਅਜੇਹਾ ਸੰਤ ਆਇਆ ਹੈ ਜਿਸ ਦੀ ਹਰ ਦੁਆ ਰੱਬ ਦੀ ਦਰਗਾਹ ਵਿਚ ਕਬੂਲ ਹੋ ਜਾਂਦੀ ਹੈ। ਲੋਕ ਭੇਟਾ ਲੈ ਕੇ ਉਨ੍ਹਾਂ ਪਾਸ ਆਉਂਦੇ। ਉੱਥੇ ਇਕ ਅਹਿਲਕਾਰ ਕਰੋੜੀ ਦੇ ਆਹੁਦੇ ਤੇ ਨਿਯੁਕਤ ਸੀ। ਬਾਬਾ ਜੀ ਬਾਰੇ ਇਹ ਰੌਲਾ ਸੁਣ ਕੇ ਉਸ ਨੇ ਦੁਖੀ ਹੋ ਕੇ ਆਖਿਆ ਕਿ "ਇਹ ਅਜੀਬ ਸੰਤ ਹੈ ਜਿਸ ਨੇ ਹਿੰਦੂ ਮੁਸਲਮਾਨ ਦੋਨਾਂ ਦੇ ਧਰਮਾਂ ਵਿਚ ਹਲ-ਚਲ ਮਚਾ ਦਿੱਤੀ ਹੈ। ਕੱਢ ਦਿਓ ਇਸ ਨੂੰ ਇੱਥੋਂ।" ਇਹ ਨਿਸ਼ਚਾ ਕਰ ਕੇ ਉਹ ਘੋੜੇ ਤੇ ਸਵਾਰ ਹੋਇਆ। ਅਚਾਨਕ ਰਾਹ ਵਿਚ ਉਸ ਦਾ ਘੋੜਾ ਬਿਦਕ ਪਿਆ ਅਤੇ ਸਵਾਰ ਨੂੰ ਥੱਲੇ ਡੇਗ ਕੇ ਫੱਟੜ ਕਰ ਦਿੱਤਾ। ਲੋਕਾਂ ਨੇ ਕਿਹਾ, "ਬਾਬਾ ਨਾਨਕ ਜੀ ਸੱਚੇ ਸੰਤ ਹਨ। ਉਹ (ਅਹਿਲਕਾਰ) ਉਨ੍ਹਾਂ ਦੀ ਕਰਾਮਾਤ ਕਾਰਣ ਹੀ ਘੋੜੇ ਤੋਂ ਡਿੱਗਾ ਹੈ। (ਪੰ. 160) ਬਾਬਾ ਜੀ ਨਾਲ ਬੁਰਾਈ ਨਹੀਂ ਕਰਨੀ ਚਾਹੀਦੀ।" ਉਸ ਦਿਨ ਤਾਂ ਉਹ (ਅਹਿਲਕਾਰ) ਰੁਕ ਗਿਆ, ਪਰ ਦੂਜੇ ਦਿਨ ਉਸ ਨੇ ਫਿਰ ਪਹਿਲੇ ਵਾਲਾ ਨਿਸ਼ਚਾ ਕੀਤਾ। ਉਸ ਦਿਨ ਵੀ ਉਹੀ ਭਾਣਾ ਵਰਤਿਆ। ਲੋਕਾਂ ਨੇ ਵੀ ਕੱਲ ਵਾਲੀ ਗੱਲ ਦੁਹਰਾਈ। ਉਹ (ਅਹਿਲਕਾਰ) ਡਰ ਗਿਆ। ਲੋਕਾਂ ਦੇ ਕਹੇ ਤੇ ਉਹ ਪੈਦਲ ਬਾਬਾ ਜੀ ਦੀ ਸੇਵਾ ਵਿਚ ਬੜੀ ਨਿਮਰਤਾ ਤੇ ਆਦਰ ਸਤਿਕਾਰ ਨਾਲ ਹਾਜ਼ਿਰ ਹੋਇਆ। ਬਾਬਾ ਜੀ ਬਹੁਤ ਪ੍ਰਸੰਨ ਹੋਏ। ਉਸ (ਅਹਿਲਕਾਰ) ਨੇ ਬੇਨਤੀ ਕੀਤੀ ਕਿ ਆਗਿਆ ਹੋਵੇ ਤਾਂ ਉਨ੍ਹਾਂ ਦੇ ਨਾਂ ਤੇ ਇਕ ਪਿੰਡ ਵਸਾਇਆ ਜਾਏ। ਬਾਬਾ ਜੀ ਨੇ ਆਗਿਆ ਦੇ ਦਿੱਤੀ। ਉਸ (ਅਹਿਲਕਾਰ) ਖੱਤਰੀ ਨੇ ਕਰਤਾਰਪੁਰ ਨਾਂ ਦਾ ਪਿੰਡ ਵਸਾਇਆ ਅਤੇ ਬਾਬਾ ਜੀ ਦੇ ਰਹਿਣ ਲਈ ਇਕ ਧਰਮਸ਼ਾਲਾ ਬਣਵਾਈ। ਬਾਬਾ ਜੀ ਨੇ ਉਸ ਵਿਚ ਰਹਿਣਾ ਸ਼ੁਰੂ ਕਰ ਦਿੱਤਾ। ਕਈ ਇਹ ਕਹਿੰਦੇ ਹਨ ਕਿ ਉਸ (ਅਹਿਲਕਾਰ) ਖਤਰੀ ਨੇ ਡੇਹਰਾ ਵਸਾਇਆ ਅਤੇ ਉਹ ਥਾਂ ਬਾਬਾ ਜੀ ਨੂੰ ਅਰਪਣ ਕਰ ਦਿੱਤੀ। ਠੀਕ ਵੀ ਇਹੀ ਜਾਪਦਾ ਹੈ ਕਿਉਂਕਿ ਬਾਬਾ ਜੀ ਇੱਥੇ ਹੀ ਰਹੇ ਅਤੇ ਇੱਥੇ ਹੀ ਉਨ੍ਹਾਂ ਨੇ ਅਕਾਲ-ਚਲਾਣਾ ਕੀਤਾ। ਅੱਜ ਕੱਲ ਉਨ੍ਹਾ ਦੀ ਸੰਤਾਨ ਅਤੇ ਡੇਹਰਾ ਉੱਥੇ ਮੌਜੂਦ ਹੈ। ਇਸ ਤੋਂ ਉਪਰੰਤ (ਬਾਬਾ ਜੀ) ਨੇ ਆਪਣੇ ਮਾਤਾ ਪਿਤਾ, ਪਤਨੀ ਤੇ ਸਾਕ-ਸੰਬੰਧੀਆਂ ਨੂੰ ਬੁਲਾਇਆ ਅਤੇ ਨਵਾਂ ਧਰਮ ਚਲਾਇਆ ਜਿਸ ਵਿਚ ਕੇਵਲ ਇਕ ਵਾਹਿਗੁਰੂ ਦਾ ਸਿਮਰਨ ਕੀਤਾ ਜਾਂਦਾ। ਥੋੜੇ ਸਮੇਂ ਵਿਚ ਹੀ ਆਪ ਦੀ ਇੱਜ਼ਤ ਤੇ ਮਾਨਤਾ ਵਿਚ ਬਹੁਤ ਵਾਧਾ ਹੋਇਆ ਅਤੇ ਆਪ ਨੇ ਰਿਸ਼ੀ ਤੇ ਅਵਤਾਰ ਦੇ ਤੌਰ ਤੇ ਪ੍ਰਸਿੱਧੀ ਪ੍ਰਾਪਤ ਕਰ ਲਈ। ਆਪ ਦੇ ਘਰ ਦੋ ਪੁੱਤਰ ਤੇ ਇਕ ਪੁੱਤਰੀ ਨੇ ਜਨਮ ਲਿਆ।[1] ਵੱਡੇ ਪੁੱਤਰ ਦਾ

---

1. ਗੁਰੂ ਨਾਨਕ ਦੇਵ ਦੇ ਘਰ ਦੋ ਪੁੱਤਰਾਂ ਤੋਂ ਇਲਾਵਾ ਇਕ ਪੁੱਤਰੀ ਹੋਣ ਦੀ ਗੱਲ ਇਤਿਹਾਸਕ ਤੌਰ ਤੇ ਠੀਕ ਨਹੀਂ ਹੈ।

ਨਾਂ ਲੱਖਮੀ ਚੰਦ ਤੇ ਛੋਟੇ ਦਾ ਨਾਂ ਸ੍ਰੀ ਚੰਦ ਰਖਿਆ ਗਿਆ। ਜਦੋਂ ਤਿੰਨੇ ਬੱਚੇ ਵੱਡੇ ਹੋਏ ਤਾਂ ਇਨ੍ਹਾਂ ਦੇ ਵਿਆਹ ਲਈ ਯੋਗ ਵਰ ਲੱਭੇ ਗਏ। ਸਾਰੇ ਫ਼ਕੀਰਾਂ ਵਿਚ ਆਪ ਨੂੰ ਬਹੁਤ ਮਾਨਤਾ ਮਿਲੀ ਹੋਈ ਸੀ। ਉਹ ਸਾਰੇ ਆਪ ਦੇ ਅਧੀਨ ਸਨ ਅਤੇ ਉਨ੍ਹਾਂ ਸਾਰਿਆਂ ਨੂੰ ਆਪ ਉਤੇ ਪੂਰਨ ਵਿਸ਼ਵਾਸ ਤੇ ਭਰੋਸਾ ਸੀ। ਇਸ ਲਈ ਆਪ ਨੇ ਇਕ ਨਵਾਂ ਪੰਥ ਚਲਾਇਆ ਅਤੇ ਇਸੇ ਲਈ ਆਪਣੇ ਵੱਡੇ ਪੁੱਤਰ ਨੂੰ ਵਿਆਹ ਦੇ ਕਪੜੇ ਪੁਆਉਣ ਤੋਂ ਪਹਿਲਾਂ ਉਸ ਨੂੰ ਫ਼ਕੀਰੀ ਦੇ ਕਪੜੇ ਪੁਆਏ ਅਤੇ ਆਗਿਆ ਦਿੱਤੀ ਕਿ ਉਹ ਉਨਾਂ ਕਪੜਿਆਂ ਨਾਲ ਹੀ ਜੰਡ ਦਾ ਰੁੱਖ ਵੱਢੇ। ਇਹ ਹਿੰਦੂਆਂ ਦੀ ਇਕ ਰਸਮ ਹੈ। ਇਸ ਤੋਂ ਬਾਅਦ ਵਿਆਹ ਵਾਲੇ ਕਪੜੇ ਪੁਆ, ਘੋੜੇ ਤੇ ਬਿਠਾ ਉਸ ਨੂੰ ਵਿਆਹ ਲਈ ਤੋਰਿਆ ਗਿਆ। ਲਖਮੀ ਦਾਸ ਦੇ ਵਿਆਹ ਹੋ ਜਾਣ ਪਿਛੋਂ ਸ੍ਰੀ ਚੰਦ ਦੇ ਵਿਆਹ ਦੀਆਂ ਤਿਆਰੀਆਂ ਆਰੰਭ ਹੋਈਆਂ। ਜਦ ਸ੍ਰੀ ਚੰਦ ਦੇ ਸਿਰ ਤੇ ਫ਼ਕੀਰੀ ਦਾ ਤਾਜ, ਮੋਢੇ ਤੇ ਫ਼ਕੀਰਾਂ ਦੀ ਗੋਦੜੀ, ਪਿੰਡੇ ਤੇ ਕਫ਼ਨ ਤੇ ਹੱਥ ਵਿਚ ਕਾਸਾ ਦੇ ਕੇ ਉਸ ਨੂੰ ਜੰਡ ਦਾ ਰੁੱਖ ਕਟਣ ਲਈ ਲਿਜਾਇਆ ਗਿਆ ਤਾਂ ਉਸ ਦੇ ਮਨ ਵਿਚ ਆਇਆ ਕਿ ਇਸ ਨਾਸ਼ਵਾਨ ਸੰਸਾਰ ਵਿਚ ਨਫ਼ਸਾਨੀ ਖ਼ਾਹਿਸ਼ਾਂ ਦੀ ਪੂਰਤੀ ਲਈ ਲੜਾਈ ਝਗੜੇ ਮੁੱਲ ਲੈਣੇ ਕਿਸੇ ਹਾਲਤ ਵਿਚ ਵੀ ਫ਼ਕੀਰੀ ਨਾਲੋਂ ਚੰਗੇ ਨਹੀਂ ਹੋ ਸਕਦੇ। ਮੇਰੇ ਮਾਨਯੋਗ ਪਿਤਾ ਨੇ ਫ਼ਕੀਰੀ ਤੋਂ ਜੋ ਆਦਰ ਤੇ ਮਾਣ ਪ੍ਰਾਪਤ ਕੀਤਾ ਹੈ, ਯੋਗ ਇਹੀ ਹੈ ਕਿ ਮੈਂ ਵੀ ਫ਼ਕੀਰੀ ਦੇ ਰਾਹੀਂ ਉਸੇ ਤਰ੍ਹਾਂ (ਪੰ. 161) ਦਾ ਮਾਨ ਸਤਿਕਾਰ ਪ੍ਰਾਪਤ ਕਰਾਂ। ਇਹ ਨਿਸ਼ਚਾ ਕਰ ਕੇ ਉਹ ਜਦ ਜੰਡ ਦੇ ਰੁੱਖ ਕੋਲ ਪੁੱਜਾ ਤਾਂ ਉਸ ਨੇ ਪੁਰਾਤਨ ਢੰਗ ਅਨੁਸਾਰ ਰੁਖ ਨਾ ਕਟਿਆ, ਸਗੋਂ ਉਸ ਦੇ ਥੱਲੇ ਨਿਵਾਸ ਕਰਕੇ ਆਪਣੇ ਸਾਥੀਆਂ ਨੂੰ ਜਵਾਬ ਦੇ ਦਿੱਤਾ। ਉਸ ਦੇ ਸਾਥੀਆਂ ਨੇ ਉਸ ਨੂੰ ਬਹੁਤ ਨਸੀਹਤਾਂ ਕੀਤੀਆਂ ਪਰ ਉਨ੍ਹਾਂ ਦਾ ਕੋਈ ਲਾਭ ਨਾ ਹੋਇਆ ਅਤੇ ਮਜਬੂਰ ਹੋ ਕੇ ਉਸ ਦੀ ਮਰਜ਼ੀ ਅੱਗੇ ਸਿਰ ਝੁਕਾ ਕੇ ਪਰਤ ਆਏ। ਸ੍ਰੀ ਚੰਦ ਨੇ ਰੱਬ ਦੀ ਬੰਦਗੀ ਸ਼ੁਰੂ ਕਰ ਦਿੱਤੀ ਅਤੇ ਫ਼ਕੀਰੀ ਦਾ ਇਕ ਨਵਾਂ ਰਾਹ ਚਾਲੂ ਕੀਤਾ। ਉਸ ਨੇ ਸਿਰ, ਬਗਲ ਤੇ ਤੇੜ ਦੇ ਵਾਲ ਮੁੰਨਣ ਦੀ ਬੰਦਿਸ਼ ਲਾ ਦਿੱਤੀ। ਸਿਰ ਦੇ ਵਾਲਾਂ ਨੂੰ ਲੰਮਾ ਕਰ ਕੇ ਪਗੜੀ ਦੀ ਥਾਂ ਤੇ ਸਿਰ ਉਤੇ ਲਪੇਟ ਕੇ ਬੰਨ੍ਹਣਾ ਸ਼ੁਰੂ ਕਰ ਦਿੱਤਾ। ਪਾਜਾਮਾ ਤੇ ਧੋਤੀ ਪਹਿਨਣੀ ਵੀ ਬੰਦ ਕਰ ਦਿੱਤੀ। ਕੱਛ, ਜਿਸ ਨੂੰ ਛੋਟਾ ਪਜਾਮਾ ਕਹਿੰਦੇ ਹਨ, ਪਹਿਨਣ ਦਾ ਹੁਕਮ ਦਿੱਤਾ। ਉਸ ਨੇ ਲੰਗੋਟ ਬੰਨ੍ਹਣ ਦਾ ਹੁਕਮ ਵੀ ਦਿੱਤਾ ਅਤੇ ਪਿਤਾ ਦੇ ਕਲਾਮ ਨੂੰ ਬਾਣੀ ਦੇ ਤੋਰ ਤੇ ਪੜ੍ਹਨਾ ਆਰੰਭਿਆ ਅਤੇ ਇਸ ਸੰਪ੍ਰਦਾਇ ਦਾ ਨਾਂ 'ਉਦਾਸੀ ਸੰਪ੍ਰਦਾਇ' ਰਖਿਆ। ਇਸ ਸੰਪ੍ਰਦਾਇ ਵਾਲੇ ਤੇ ਬਾਬਾ ਸਾਹਿਬ ਸਿੰਘ ਬੇਦੀ ਊਨਾਂ ਵਾਲੇ ਦਾ ਵੱਡਾ ਪੁੱਤਰ, ਉਸ ਦੀ ਸੰਭਾਲ ਅਤੇ ਹੋਰ ਸਾਧ ਤੇ ਬਾਵੇ ਮੌਜ਼ਾ ਡੇਰਾ ਵਿਚ ਰਹਿੰਦੇ ਹਨ। ਇਹ ਅਸਥਾਨ ਅੰਮ੍ਰਿਤਸਰ ਤੋਂ ਪੱਛਮ ਵਲ ਪੰਦਰਾਂ ਕੋਹਾਂ ਦੀ ਵਿੱਥ ਉਤੇ ਰਾਵੀ ਦਰਿਆ ਦੇ ਕੰਢੇ ਤੇ ਵਾਕਿਆ ਹੈ। ਜਦ ਬਾਬਾ ਜੀ ਆਪਣੇ ਪੁੱਤਰਾਂ ਦੇ ਸ਼ਾਦੀ ਵਿਆਹ ਤੋਂ ਵਿਹਲੇ ਹੋਏ ਤਾਂ ਕੁਝ ਚਿਰ ਪ੍ਰਭੂ ਦੀ ਭਗਤੀ ਵਿਚ ਲੀਨ ਰਹੇ। ਜਦ ਬਾਬਾ ਜੀ ਦਾ ਅੰਤਿਮ

ਸਮਾਂ ਨੇੜੇ ਪੁੱਜਾ ਤਾਂ ਉਹਨਾਂ ਨੇ ਆਪਣੇ ਪੁੱਤਰਾਂ ਨੂੰ ਆਪਣੇ ਪਾਸ ਬੁਲਾਇਆ। ਉਹਨਾਂ ਨੂੰ ਦੱਸਿਆ ਗਿਆ ਕਿ ਉਹ ਤਾਂ ਹੁਣ ਇਸ ਸੰਸਾਰ ਵਿਚ ਨਹੀਂ ਰਹੇ। ਉਨ੍ਹਾਂ ਨੂੰ ਬਹੁਤ ਦੁਖ ਹੋਇਆ। ਉਸ ਸਮੇਂ ਲਹਿਣਾ ਉਰਫ਼ ਤ੍ਰੇਹਣ ਨਾਂ ਦਾ ਇਕ ਖਤਰੀ, ਜੋ ਖਡੂਰ ਦਾ ਵਾਸੀ ਸੀ, ਰਾਵੀ ਦਰਿਆ ਦੇ ਕੰਢੇ ਤੇ ਗੋਇੰਦਵਾਲ ਵਿਚ ਪਹਿਲਾਂ ਵਾਂਗ ਬਾਬਾ ਜੀ ਦੀ ਸੇਵਾ ਵਿਚ ਹਾਜ਼ਿਰ ਹੋ ਕੇ ਉਨ੍ਹਾਂ ਦੀਆਂ ਖੁਸ਼ੀਆਂ ਪ੍ਰਾਪਤ ਕਰ ਰਿਹਾ ਸੀ। ਬਾਬਾ ਜੀ ਨੇ ਫ਼ਕੀਰੀ ਜਾਮਾ ਉਸ ਨੂੰ ਬਖ਼ਸ਼ਿਆ ਅਤੇ ਆਪਣਾ ਉੱਤਰਾਧਿਕਾਰੀ ਵੀ ਬਣਾ ਦਿੱਤਾ। 944 ਹਿਜਰੀ, ਮੁਤਾਬਕ 1537[1] ਈ. ਨੂੰ ਸ਼ੇਰ ਸ਼ਾਹ ਦੇ ਰਾਜ ਦੇ ਆਰੰਭ ਵਿਚ ਬਾਬਾ ਜੀ ਏਕਾਦਸੀ ਵਾਲੇ ਦਿਨ ਚਲਾਣਾ ਕਰ ਗਏ। ਉਨ੍ਹਾਂ ਦੇ ਜੋਤੀ ਜੋਤ ਸਮਾ ਜਾਣ ਪਿੱਛੋਂ ਹਿੰਦੂਆਂ ਤੇ ਮੁਸਲਮਾਨਾਂ ਦੋਨਾਂ ਵਿਚ ਉਨ੍ਹਾਂ ਦੀ ਦੇਹ ਸਬੰਧੀ ਝਗੜਾ ਉਠ ਖਲੋਤਾ। ਕਿਹਾ ਜਾਂਦਾ ਹੈ ਕਿ ਦੇਹ ਲੋਪ ਹੋ ਗਈ। ਉਸ ਸਮੇਂ ਆਪ ਦੀ ਆਯੂ 71 ਵਰ੍ਹੇ, ਦੋ ਮਹੀਨੇ ਤੇ ਸੱਤ ਦਿਨ ਸੀ। ਉਨ੍ਹਾਂ ਦੀ ਦੇਹ ਬਾਰੇ ਮੁਸਲਮਾਨਾਂ ਦੇ ਝਗੜਣ ਦਾ ਕਾਰਣ ਇਹ ਸੀ ਕਿ ਬਾਬਾ ਜੀ ਨੇ ਆਪਣੇ ਨਿਵਾਸ-ਅਸਥਾਨ ਦੇ ਲਾਗੇ ਇਕ ਮਸੀਤ ਬਣਾ ਕੇ ਉਸ ਵਿਚ ਇਮਾਮ ਮੁਕਰਰ ਕਰ ਦਿੱਤਾ ਸੀ ਅਤੇ ਮੁਸਲਮਾਨ ਉਸ ਵਿਚ ਨਮਾਜ਼ ਪੜ੍ਹਦੇ ਸਨ।

(ਮੁਫ਼ਤੀ ਅਲੀ-ਉਦ-ਦੀਨ,<br>*"ਇਬਰਤ ਨਾਮਾ"*, ਭਾਗ ਤੀਜਾ,<br>ਅਧਿਆਇ ਪਹਿਲਾ, ਪੰਨੇ 157-160)

---

1. ਬਾਬਾ ਜੀ ਨੇ 1539 ਈ. ਵਿਚ ਅਕਾਲ ਚਲਾਣਾ ਕੀਤਾ। ਇਥੇ ਲਿਖਾਰੀ ਨੂੰ ਟਪਲਾ ਲੱਗਾ ਪ੍ਰਤੀਤ ਹੁੰਦਾ ਹੈ।

14

# ਅਜ਼ਲੀ ਵਿਦਿਆ ਦਾ ਗਿਆਤਾ

## ਪੁਲਾੜ ਤੇ ਆਕਾਸ਼ ਦੀਆਂ ਰਮਜ਼ਾਂ ਜਾਣਨ ਵਾਲਾ ਬਾਬਾ ਨਾਨਕ

(ਪੰ. 40) ਬਾਬਾ ਨਾਨਕ ਇਸ ਜਗਤ ਦੇ ਇਕ ਵਸਨੀਕ ਕਾਲੂ ਦਾ ਪੁੱਤਰ ਸੀ। ਕਾਲੂ ਵੇਦਾਂ ਵਿਚ ਦੱਸੀ 'ਖੱਤਰੀ' ਕੌਮ ਨਾਲ ਸਬੰਧ ਰਖਦਾ ਸੀ। ਮਾਰਫ਼ਤ ਵਿਚ ਉੱਚੀ ਪਦਵੀ ਦੀ ਪ੍ਰਾਪਤੀ ਅਤੇ ਵਾਹਿਗੁਰੂ ਦੀ ਯਾਦ ਵਿਚ ਲੀਨ ਰਹਿਣ ਕਾਰਣ ਬਾਬਾ ਨਾਨਕ ਨੇ ਸਾਰੇ ਸੰਸਾਰ ਵਿਚ ਬੜੀ ਮਿੱਠੀ ਸੁਗੰਧੀ ਫੈਲਾਈ। ਫੁੱਲਾਂ ਤੇ ਕੰਡਿਆਂ ਦੇ ਕਰਤਾ ਵਾਹਿਗੁਰੂ ਤੋਂ ਆਪ ਭਲੀ ਪ੍ਰਕਾਰ ਜਾਣੂ ਸਨ। ਆਰੰਭ ਵਿਚ ਇਨ੍ਹਾਂ ਦੇ ਪਿਤਾ ਨੇ ਹੋਰਨਾਂ ਬੱਚਿਆਂ ਵਾਂਗ ਇਨ੍ਹਾਂ ਨੂੰ ਭਾਰਤੀ ਵਿਦਿਆ ਦਿਵਾਉਣ ਲਈ ਇਕ ਬ੍ਰਾਹਮਣ ਪਾਸ ਬਿਠਾ ਦਿੱਤਾ ਜੋ ਪੁਰਾਤਨ ਵਿਦਿਆ ਅਤੇ ਪ੍ਰਾਚੀਨ ਰਸਮਾਂ-ਰਿਵਾਜਾਂ ਦੇ ਗਿਆਨ ਕਾਰਣ ਬਹੁਤ ਪ੍ਰਸਿੱਧ ਸੀ। ਬਾਬਾ ਜੀ ਅਜ਼ਲੀ ਦਰਗਾਹ ਦੇ ਪੜ੍ਹੇ ਹੋਏ ਸਨ। ਇਨ੍ਹਾਂ ਨੇ ਇਕ ਅਜੇਹੇ ਦਰਬਾਰ ਵਿਚ ਸਬਕ ਪੜ੍ਹਿਆ ਸੀ ਜਿਸ ਨੇ ਕਦੇ ਢਹਿੰਦੀਆਂ ਕਲਾਂ ਵਲ ਜਾਣਾ ਹੀ ਨਹੀਂ ਸੀ। ਉਸ ਬ੍ਰਾਹਮਣ ਨੇ ਪੁਰਾਤਨ ਰੀਤ ਅਨੁਸਾਰ ਇਨ੍ਹਾਂ ਨੂੰ ਵਿਦਿਆ ਦੇਣੀ ਸ਼ੁਰੂ ਕਰ ਦਿੱਤੀ। ਇਨ੍ਹਾਂ ਨੇ ਹਕੀਕਤ ਦਾ ਇਕ ਸ਼ਬਦ ਗ੍ਰਹਿਣ ਕਰ ਲਿਆ ਅਤੇ ਉਸ ਦੀ ਮਹੱਤਾ ਨੂੰ ਮੁੱਖ ਰਖਦੇ ਹੋਏ ਬ੍ਰਾਹਮਣ ਨੂੰ ਕਿਹਾ ਕਿ, "ਅਸੀਂ ਤਾਂ ਅਜੇਹੀ ਵਿਦਿਆ ਪੜ੍ਹਨੀ ਚਾਹੁੰਦੇ ਹਾਂ ਜੋ ਸਾਨੂੰ ਇਨ੍ਹਾਂ ਝਮੇਲਿਆਂ ਤੋਂ ਛੁਟਕਾਰਾ ਦਿਵਾਏ, ਤੁਸੀਂ ਜੋ ਕੁਝ ਦਸਦੇ ਹੋ ਉਹ ਤਾਂ ਉਲਟਾ ਸਾਨੂੰ ਇਨ੍ਹਾਂ ਬੰਧਨਾਂ ਵਿਚ ਜਕੜਦਾ ਹੈ।" ਬ੍ਰਾਹਮਣ ਨੇ (ਬਾਬਾ ਜੀ) ਦੀ ਉਮਰ ਵਲ ਵੇਖਿਆ ਤਾਂ ਉਨ੍ਹਾਂ ਦੀ ਇਸ ਗੱਲ ਤੇ ਚਕ੍ਰਿਤ ਰਹਿ ਗਿਆ। ਉਸ ਨੇ ਪੁਛਿਆ ਕਿ ਤੁਸੀਂ ਕਿਹੜੀ ਵਿਦਿਆ ਪੜ੍ਹਨਾ ਚਾਹੁੰਦੇ ਹੋ ? ਬਾਬਾ ਜੀ ਨੇ ਉੱਤਰ ਦਿਤਾ ਕਿ ਇਹ ਵਿਦਿਆ ਕੇਵਲ ਉਹੀ ਹੋ ਸਕਦੀ ਹੈ ਜੋ ਸਾਨੂੰ ਸਾਡੇ ਸਰੀਰ ਤੇ ਸਾਡੀ ਰੂਹ ਦੇ ਜਨਮ-ਦਾਤੇ ਵਿਚ ਲੀਨ ਕਰ ਦੇਵੇ, ਜੋ 'ਇਹ ਮੇਰਾ ਹੈ', 'ਇਹ ਸਾਡਾ ਹੈ', ਦੀ ਕੈਦ ਤੋਂ ਛੁਟਕਾਰਾ ਦਿਲਾਵੇ। ਉਸ ਬ੍ਰਾਹਮਣ ਨੇ ਅਨੁਭਵ ਕਰ ਲਿਆ ਕਿ ਇਸ ਬਾਲਕ ਦੇ ਇਹ ਸ਼ਬਦ ਉਸ ਦੀ ਕਿਸੇ ਉਚੇਰੀ ਅਵੱਸਥਾ ਦੇ ਸੂਚਕ ਹਨ ਅਤੇ ਉਸ ਦੀਆਂ ਉਚੇਰੀਆਂ ਰਮਜ਼ਾਂ ਨੂੰ ਦਰਸਾਉਂਦੇ ਹਨ। ਬੇਵਸ ਹੋ ਕੇ ਬ੍ਰਾਹਮਣ ਨੇ ਉਨ੍ਹਾਂ ਨੂੰ ਵਿਦਿਆ ਦੇਣ ਤੋਂ ਅਸਮਰਥਾ

ਸਮਝਦਾ ਹੈ, ਇਸ ਲਈ ਉਸ ਤੋਂ ਰੁਪਏ ਬਟੋਰਣ ਲਈ ਰੌਲਾ ਪਾ ਰਿਹਾ ਹੈ ਤਾਂ ਜੋ ਉਸ ਦੇ ਸਿਰ ਤੁਹਮਤ ਮੜ੍ਹ ਕੇ ਉਸ ਦੀ ਦੌਲਤ ਨੂੰ ਹੜੱਪ ਕਰ ਜਾਏ। ਰਾਇ ਨੇ ਉਸ ਦੇ ਚਿਹਰੇ ਦੀਆਂ ਹਵਾਈਆਂ ਉਡਦੀਆਂ ਵੇਖੀਆਂ, ਤਾਂ ਕਹਿਣ ਲੱਗਾ, 'ਜਾ, ਫ਼ਿਕਰ ਨਾ ਕਰ, ਡੂੰਘੇ ਵਹਿਣਾਂ ਵਿਚ ਪੈਣ ਦੀ ਲੋੜ ਨਹੀਂ। ਇਹ ਗੱਲਾਂ ਤਾਂ ਮੈਂ ਹਾਸੇ ਵਿਚ ਕਹੀਆਂ ਸੀ। ਮੈਂ ਤੁਹਾਨੂੰ ਕੇਵਲ ਇਸ ਲਈ ਸੱਦਿਆ ਹੈ ਕਿ ਤੁਹਾਨੂੰ ਦੱਸਾਂ ਕਿ ਨਾਨਕ ਤਾਂ ਰੱਬੀ ਦਰਗਾਹ ਵਿਚ ਪ੍ਰਵਾਨ ਹੋ ਚੁਕਿਆ ਹੈ। ਰੱਬ ਦੀ ਇਸ ਉੱਤੇ ਅਪਾਰ ਕ੍ਰਿਪਾ ਹੈ। ਇਸ ਨਾਲ ਘ੍ਰਿਣਾ ਨ ਕਰਨਾ। ਆਪਣੇ ਪੁੱਤਰ ਦੀ ਅਸਲੀਅਤ ਸਮਝਦੇ ਹੋਏ ਇਸ ਨੂੰ ਕਦੀ ਵੀ ਬੁਰਾ ਭਲਾ ਨਾ ਕਹਿਣਾ। ਉਸ ਦਿਨ ਤੋਂ ਕਾਲੂ ਨੂੰ ਆਪਣੇ ਪੁੱਤਰ ਦੀ ਹਕੀਕਤ ਦਾ ਪਤਾ ਲੱਗਾ ਅਤੇ ਉਸ ਨਾਲ ਪਿਆਰ ਤੇ ਸਤਿਕਾਰ ਭਰਿਆ ਸਲੂਕ ਕਰਨ ਲੱਗਾ। ਹੁਣ ਉਹ ਆਪਣੇ ਚੰਗੇ ਭਾਗਾਂ ਅਤੇ ਖ਼ੁਸ਼ੀਆਂ ਦਾ ਕਾਰਣ ਆਪਣੇ ਪੁੱਤਰ ਨੂੰ ਸਮਝਦਾ।

(ਪੰ. 43) ਬਾਬਾ ਜੀ ਦੁਨਿਆਵੀ ਕਾਰਜਾਂ ਅਤੇ ਸਾਕਾਂ-ਸੰਬੰਧੀਆਂ ਦੇ ਮਾਇਆ ਜਾਲ ਵਿਚ ਖੱਚਿਤ ਨਾ ਹੋਇਆ। ਦੁਨਿਆਵੀ ਬੰਦਿਸ਼ਾਂ ਅਤੇ ਨਫ਼ਸਾਨੀ ਖ਼ਾਹਿਸ਼ਾਂ ਤੋਂ ਮੁਕਤ ਹੋ ਕੇ ਆਪ ਨੇ ਰੱਬੀ ਨੂਰ ਦੀ ਝਲਕ ਵੇਖਣ ਲਈ ਪਹਾੜਾਂ, ਜੰਗਲਾਂ ਤੇ ਬੀਆਬਾਨਾਂ ਦੀ ਸੈਰ ਸ਼ੁਰੂ ਕਰ ਦਿੱਤੀ ਅਤੇ ਦੁਨਿਆਵੀ ਚਿੱਕੜ ਵਿਚ ਫਸੇ ਹੋਏ ਅਤੇ ਨਫ਼ਸਾਨੀ ਖ਼ਾਹਿਸ਼ਾਂ ਹੱਥ ਵਿਕੇ ਲੋਕਾਂ ਨੂੰ ਪਰਮਾਰਥ ਦਾ ਰਾਹ ਦਸਣਾ ਸ਼ੁਰੂ ਕੀਤਾ।

ਰੱਬੀ ਦਰਗਾਹ ਵਿਚ ਵਿਸ਼ੇਸ਼ ਪਦਵੀ ਤੇ ਪੁੱਜੇ ਬਾਬਾ ਜੀ ਦੇ ਸੇਵਕਾਂ ਦੀ ਵਿਸ਼ੇਸ਼ਤਾ ਇਸ ਗੱਲ ਵਿਚ ਹੈ ਕਿ ਉਹ ਸਦਾ ਉਸ ਰੱਬੀ ਬਾਣੀ ਦਾ ਗਾਇਨ ਕਰਦੇ ਰਹਿੰਦੇ ਹਨ ਜੋ ਸੰਸਾਰ ਦੇ ਇਸ ਪਤਵੰਤੇ ਆਗੂ ਨੇ ਰਚੀ। ਉਹ ਇਸ ਪਾਠ ਵਿਚ ਹੀ ਰੱਬ ਦੀ ਸਹੀ ਬੰਦਗੀ ਸਮਝਦੇ ਹਨ। ਦੂਜੀ ਗੱਲ ਇਹ ਹੈ ਕਿ ਜੇ ਅੱਧੀ ਰਾਤੀਂ ਕੋਈ ਚੋਰ, ਜੇਬ-ਕਤਰਾ ਜਾਂ ਡਾਕੂ ਬਾਬਾ ਨਾਨਕ ਦਾ ਨਾਂ ਲੈ ਕੇ ਉਨ੍ਹਾਂ ਦੇ ਘਰ ਆ ਜਾਏ, ਤਾਂ ਇਹ ਉਸ ਦੀ ਸੇਵਾ ਕਰਨੀ ਆਪਣਾ ਕਰਤੱਵ ਸਮਝਦੇ ਹਨ। ਉਸ ਨਾਲ ਆਪਣੇ ਸਾਕਾਂ-ਸੰਬੰਧੀਆਂ ਨਾਲੋਂ ਵੀ ਚੰਗਾ ਸਲੂਕ ਕਰਦੇ ਹਨ ਅਤੇ ਉਸ ਨੂੰ ਭਰਾਵਾਂ ਬਰਾਬਰ ਸਮਝਦੇ ਹਨ। ਮਾਰਫ਼ਤ ਦੀ ਰਾਹ ਤੇ ਚੱਲਣ ਵਾਲੇ ਬਾਬਾ ਜੀ ਦੀ ਉੱਚੀ ਪਦਵੀ ਦੇ ਝਲਕਾਰੇ ਅਤੇ ਉਨ੍ਹਾਂ ਦੀ ਚਕ੍ਰਿਤ ਕਰ ਦੇਣ ਵਾਲੀਆਂ ਗੱਲਾਂ ਨੇ ਮਨੁੱਖਾਂ ਦੀਆਂ ਅੱਖਾਂ ਖੋਲ੍ਹ ਦਿੱਤੀਆਂ ਸਨ। ਇਨ੍ਹਾਂ ਦਾ ਸਾਰੀ ਸ੍ਰਿਸ਼ਟੀ ਤੇ ਚਰਚਾ ਹੋਣ ਲੱਗਾ। ਕੀ ਖ਼ਾਸ ਤੇ ਕੀ ਆਮ, ਹਰ ਸ਼ਖ਼ਸ ਉਹਨਾਂ ਦੀ ਬਜ਼ੁਰਗੀ ਦੇ ਗੀਤ ਗਾਣ ਲੱਗਾ ਅਤੇ ਇਉਂ ਰਸਨਾ ਪਵਿੱਤਰ ਕਰਨ ਲੱਗਾ।

(*"ਭਗਤ ਮਾਲਾ"*,[1] ਪੰਨੇ 39-43)

---

1. ਫ਼ਾਰਸੀ ਦੀ ਇਹ ਲਿਖਤ ਪੰਜਾਬ ਸਟੇਟ ਆਰਕਾਈਜ਼, ਪਟਿਆਲਾ, ਵਿਚ ਸੁਰਖਿਅਤ ਹੈ।

15

# ਏਕਤਾ ਦਾ ਗਾਇਕ

ਪੰਜਾਬ ਦੇ ਹਿੰਦੂ ਰਾਜੇ-ਮਹਾਰਾਜਿਆਂ ਦਾ ਸੰਖੇਪ ਹਾਲ ਲਿਖਿਆ ਜਾ ਚੁਕਿਆ ਹੈ। ਇਸ ਵਾਰਤਾ ਨੂੰ ਵਧੇਰੇ ਰੋਚਕ ਬਣਾਉਣ ਲਈ ਇਸ ਧਰਮ ਦੇ ਮੋਢੀ, ਦਸਾਂ ਗੁਰੂਆਂ ਬਾਰੇ ਕੁਝ ਲਿਖਿਆ ਜਾਂਦਾ ਹੈ, ਤਾਂ ਜੋ ਉਨ੍ਹਾਂ ਪਵਿੱਤਰ ਹਸਤੀਆਂ ਦੀ ਯਾਦ ਰਾਹੀਂ ਮਾਨਤਾ ਪ੍ਰਾਪਤ ਹੋਵੇ ਅਤੇ ਐਵੇਂ ਵਾਧੂ ਗੱਲਾਂ ਨਾ ਕੀਤੀਆਂ ਜਾਣ।

## ਗੁਰੂ ਨਾਨਕ ਸਾਹਿਬ

ਪਹਿਲੀ ਪਾਤਸ਼ਾਹੀ : ਆਪ ਮਹਾਨ ਰਹੱਸਵਾਦੀ, ਰੱਬ ਦੀ ਏਕਤਾ ਦੇ ਗਾਇਕ, ਭਾਣਾ ਮੰਨਣ ਵਾਲੇ, ਰੱਬੀ ਬਖ਼ਸ਼ਿਸ਼ਾਂ ਦੇ ਸੋਮੇ, ਦੋਹਾਂ ਜਹਾਨਾਂ ਦੀਆਂ ਰਮਜ਼ਾਂ ਦੇ ਜਾਣੂ, ਮੁਢਲੀ ਤੇ ਪੂਰਨ ਵਿਦਿਆ ਦੇ ਗਿਆਤਾ ਅਤੇ ਧਰਤੀ ਤੇ ਅਕਾਸ਼ਾਂ ਦੇ ਭੇਤ ਜਾਣਨ ਵਾਲੇ ਸਨ। ਆਪ ਨੂੰ ਗੁਰੂ ਨਾਨਕ ਆਖਿਆ ਜਾਂਦਾ ਸੀ ਅਤੇ ਲੋਕੀਂ ਆਪ ਨੂੰ 'ਪਾਤਸ਼ਾਹ' ਕਹਿੰਦੇ ਸਨ। ਆਪ ਦਾ ਜਨਮ ਬਿਕ੍ਰਮੀ ਸੰਮਤ 1525 ਮੁਤਾਬਕ 1469 ਈਸਵੀ 880 ਹਿਜਰੀ ਵਿਚ, ਤਲਵੰਡੀ ਦੀ ਪਵਿੱਤਰ ਧਰਤੀ ਤੇ ਕਾਲੂ ਬੇਦੀ ਖਤਰੀ ਦੇ ਘਰ ਹੋਇਆ। ਚੰਗੇ ਭਾਗਾਂ ਵਾਲੇ ਇਸ ਚਮਕਦਾਰ ਸਿਤਾਰੇ ਨੇ ਕਾਲੂ ਦੇ ਹਨੇਰੇ ਘਰ ਵਿਚ ਪ੍ਰਕਾਸ਼ ਕਰ ਦਿੱਤਾ ਅਤੇ ਇਸ ਨੂੰ ਖੁਸ਼ਬਖ਼ਤੀ ਤੇ ਨੇਕੀਆਂ ਦੇ ਨੂਰ ਨਾਲ ਜਗਮਗਾ ਦਿੱਤਾ। ਰੱਬੀ ਕੁਦਰਤ ਵਿਚ ਵਿਗਸਣ ਅਤੇ ਰੱਬੀ ਨੂਰ ਦਾ ਦ੍ਰਿਸ਼ ਵੇਖਣ ਮਗਰੋਂ ਸੰਮਤ 1595 ਬਿਕ੍ਰਮੀ, ਮੁਤਾਬਕ 1538 ਈਸਵੀ ਮੁਤਾਬਕ 959 ਹਿਜ਼ਰੀ, ਅੱਸੂ ਮਹੀਨੇ ਦੇ ਏਕਾਦਸ਼ੀ ਵਾਲੇ ਦਿਨ ਆਪ ਸ਼ੇਰ ਸ਼ਾਹ ਲੋਧੀ (ਸੂਰੀ) ਦੇ ਰਾਜ ਦੇ ਅੰਤਲੇ ਦਿਨਾਂ ਵਿਚ ਜੋਤੀ ਜੋਤ ਸਮਾਏ।[1] ਆਪ ਦੇ ਮਸਤਕ ਤੋਂ ਸਾਰੇ ਜਗਤ ਨਾਲ ਸ਼ਾਂਤੀ ਤੇ ਪਿਆਰ ਦੀ ਭਾਵਨਾ ਡੁਲ੍ਹ ਡੁਲ੍ਹ ਪੈਂਦੀ ਸੀ, ਇਸੇ ਲਈ ਹਿੰਦੂ ਤੇ ਮੁਸਲਮਾਨ ਦੋਹਾਂ ਨੇ ਆਪ ਦੀ ਦੇਹ ਲਈ ਤਕਰਾਰ ਸ਼ੁਰੂ ਕਰ ਦਿੱਤਾ। ਇਸ ਦੌਰਾਨ ਇਨ੍ਹਾਂ ਦੀ ਦੇਹ ਗ਼ਾਇਬ ਹੋ ਗਈ।. . . .

---

1. ਪਹਿਲਾਂ ਦੱਸਿਆ ਜਾ ਚੁਕਿਆ ਹੈ ਕਿ ਗੁਰੂ ਨਾਨਕ ਦੇਵ ਜੀ ਦਾ ਦੇਹਾਂਤ 1539 ਈ. ਹੁਮਾਯੂੰ ਬਾਦਸ਼ਾਹ ਦੇ ਰਾਜ ਸਮੇਂ ਹੋਇਆ।

ਕੀ ਚੰਗਿਆਂ ਤੇ ਕੀ ਮੰਦਿਆਂ ਸਭ ਨਾਲ
ਅਜ਼ੇਹਾ ਸਲੂਕ ਕਰ ਕਿ
ਤੇਰੀ ਮੌਤ ਪਿਛੋਂ ਮੁਸਲਮਾਨ ਤੈਨੂੰ
ਜ਼ਮਜ਼ਮ (ਦੇ ਪਵਿਤਰ ਪਾਣੀ) ਨਾਲ ਨੁਹਾਲਣ
ਤੇ ਹਿੰਦੂ ਤੈਨੂੰ ਅਗਨੀ ਦੀ ਭੇਂਟ ਕਰ ਦੇਣ।
ਡੇਹਰਾ ਗੁਰੂ ਨਾਨਕ ਵਿਚ ਇਕ ਮਸੀਤ ਹੈ
ਅਤੇ ਇਕ ਧਰਮਸਾਲਾ ਵੀ ਬਣੀ ਹੋਈ ਹੈ।

(ਪੰਡਤ ਰਾਜਾ ਰਾਮ ਤੋਤਾ
"*ਗੁਲਗਸ਼ਤ-ਏ-ਪੰਜਾਬ*" ਪੰਨਾ 9)

16

# ਨਾਨਕ ਸ਼ਾਹ ਫ਼ਕੀਰ

(ਪੰ. 5) ਸਰਬ ਸ਼ਕਤੀਮਾਨ ਵਾਹਿਗੁਰੂ ਨੇ ਜਦ ਚਾਹਿਆ ਕਿ ਮਹਾਨ ਦੇਸ਼ ਹਿੰਦੁਸਤਾਨ ਤੋਂ ਮੁਸਲਮਾਨ ਸੁਲਤਾਨਾਂ ਦਾ ਰਾਜ ਖ਼ਤਮ ਹੋ ਜਾਏ ਅਤੇ ਨਵੇਂ ਸਿਰਿਓਂ ਹਿੰਦੂ ਸੰਪ੍ਰਦਾਵਾਂ, ਜੋ ਸ੍ਰਿਸ਼ਟੀ ਦੇ ਜਨਮ ਤੋਂ ਹੀ ਇਸ ਦੇਸ਼ ਦੀ ਹਕੂਮਤ ਦੀਆਂ ਵਾਰਿਸ ਬਣ ਚੁਕੀਆਂ ਸਨ, ਰਾਜ-ਗੱਦੀ ਸੰਭਾਲ ਲੈਣ, ਤਾਂ ਮੁਸਲਮਾਨ ਸੁਲਤਾਨਾਂ ਨੇ ਨਿਆਂ ਅਤੇ ਇਨਸਾਫ਼ ਦਾ ਰਾਹ ਤਿਆਗ ਕੇ ਜ਼ੁਲਮ ਅਤੇ ਅਤਿਆਚਾਰ ਦਾ ਲੜ ਫੜ ਲਿਆ। ਰਾਜ ਦੀਆਂ ਨੀਹਾਂ ਨਿਆਂ ਅਤੇ ਨੇਕ ਕੰਮਾਂ ਤੇ ਆਧਾਰਿਤ ਹੁੰਦੀਆਂ ਹਨ, ਪਰ ਉਨ੍ਹਾਂ ਬਾਦਸ਼ਾਹਾਂ ਨੇ ਇਸ ਦੀ ਥਾਂ ਤੇ ਮਾੜੇ ਕੰਮ ਕਰਨੇ ਸ਼ੁਰੂ ਕਰ ਦਿੱਤੇ। ਉਨ੍ਹਾਂ ਨੇ ਨਿਤਾਣਿਆਂ ਅਤੇ ਵਿਸ਼ੇਸ਼ ਕਰਕੇ ਹਿੰਦੂਆਂ ਨੂੰ ਆਪਣੇ ਅਤਿਆਚਾਰਾਂ ਤੇ ਜ਼ੁਲਮਾਂ ਦਾ ਸ਼ਿਕਾਰ ਬਣਾਇਆ ਅਤੇ ਉਨ੍ਹਾਂ ਨੂੰ ਧੱਕੇ ਨਾਲ ਤੇ ਜ਼ਬਰਦਸਤੀ ਮੁਸਲਮਾਨ ਬਨਾਉਣਾ ਸ਼ੁਰੂ ਕੀਤਾ। ਉਨ੍ਹਾਂ ਨੇ ਜਨੇਊ ਪਹਿਨਣ ਵਾਲੀ ਇਸ ਸੰਪ੍ਰਦਾਇ ਨੂੰ ਮਾਰ-ਮੁਕਾਣ ਤੇ ਲੱਕ ਬੰਨ੍ਹ ਲਿਆ।

ਬੈਂਤ : ਜਦ ਅਤਿਆਚਾਰ ਬਹੁਤ ਵਧ ਜਾਣ ਤਾਂ
ਮਨੁੱਖਾਂ ਦੇ ਚਿਹਰਿਆਂ ਤੋਂ ਖੇੜਾ ਲੋਪ ਹੋ ਜਾਂਦਾ ਹੈ ।

(ਪੰ. 6) ਸੰਸਾਰ ਨੂੰ ਸੁਹੱਪਣ ਪ੍ਰਦਾਨ ਕਰਨ ਵਾਲਾ ਵਾਹਿਗੁਰੂ ਆਪਣੀ ਅਜੀਬ ਕਿਰਤ, ਅਰਥਾਤ ਸੰਸਾਰੀ ਜੀਵਾਂ ਦੇ ਸੁਖ-ਕਲਿਆਣ ਲਈ ਸ੍ਰਿਸ਼ਟੀ ਦੇ ਕੰਮਾਂ ਦਾ ਪ੍ਰਬੰਧ, ਨਿਆਂਕਾਰੀ ਬਾਦਸ਼ਾਹਾਂ ਦੇ ਮੁਬਾਰਕ ਹੱਥਾਂ ਵਿਚ ਸੌਂਪਦਾ ਹੈ ਅਤੇ ਉਨ੍ਹਾਂ ਮੁਤਅੱਸਬੀ ਅਤਿਆਚਾਰੀਆਂ ਦੇ ਹੱਥੋਂ ਹਕੂਮਤ ਦੀ ਵਾਗ-ਡੋਰ ਛੇਤੀ ਹੀ ਖੋਹ ਲੈਂਦਾ ਹੈ। ਇਸ ਲਈ ਚਾਰ ਵਿਸਾਖ, ਸੰਮਤ 1526 ਬਿਕ੍ਰਮੀ ਨੂੰ ਸੁਲਤਾਨ ਬਹਿਲੋਲ ਲੋਧੀ ਦੇ ਰਾਜ ਸਮੇਂ ਤਲਵੰਡੀ ਰਾਇ ਭੋਇ ਨਾਮੀ ਨਗਰ ਵਿਚ ਨਾਨਕ ਨਾਂ ਦੇ ਇਕ ਫ਼ਕੀਰ ਨੇ ਪਿਤਾ ਕਾਲੂ ਦੇ ਘਰ, ਮਾਤਾ ਤ੍ਰਿਪਤਾ (ਤ੍ਰਿਪਾਂ) ਦੀ ਕੁੱਖੋਂ ਆਪਣੇ ਦਾਦਕੇ ਘਰ ਵਿਚ ਜਨਮ ਲਿਆ।

ਬਚਪਨ ਤੋਂ ਹੀ ਉਨ੍ਹਾਂ ਦੇ ਚਿਹਰੇ ਤੋਂ ਨੂਰਾਨੀ ਝਲਕਾਂ ਲਿਸ਼ਕਣ ਲੱਗੀਆਂ ਅਤੇ ਕਰਾਮਾਤਾਂ ਦੇ ਚਿੰਨ੍ਹ ਉਨ੍ਹਾਂ ਦੇ ਮਸਤਕ ਉੱਤੇ ਪ੍ਰਤੱਖ ਦਿਸਣ ਲੱਗੇ। ਉਨ੍ਹਾਂ ਦੇ ਗ਼ੈਬੀ ਇਲਹਾਮਾਂ ਅਤੇ ਵਾਹਿਗੁਰੂ ਨਾਲ ਉਨ੍ਹਾਂ ਦੀ ਜਾਣ-ਪਛਾਣ ਦੇ ਕਿੱਸਿਆਂ ਦੀਆਂ

# ਪੁਸਤਕ-ਸੂਚੀ

1. ਮੂਬਿਦ ਜ਼ੁਲਿਫ਼ਕਾਰ ਅਰਦਿਸਤਾਨੀ (ਮੁਹਸਿਨ ਫ਼ਾਨੀ), "*ਦਬਿਸਤਾਨ-ਏ-ਮਜ਼ਾਹਿਬ*", ਨਵਲ ਕਿਸ਼ੋਰ ਪ੍ਰੈਸ, ਕਾਨਪੁਰ।
2. ਨੰਦ ਲਾਲ ਗੋਯਾ, "*ਕੱਲੀਯਾਤ ਭਾਈ ਨੰਦ ਲਾਲ ਗੋਯਾ*", ਸੰਪਾਦਿਤ ਡਾ. ਗੰਡਾ ਸਿੰਘ
3. ਮੁਨਸ਼ੀ ਸੁਜਾਨ ਰਾਇ, "*ਖ਼ੁਲਾਸਤ-ਉਤ-ਤਵਾਰੀਖ਼*", (1918) ਜੀ ਐਂਡ ਸਨ ਪ੍ਰੈਸ, ਦਿੱਲੀ
4. ਬੁੱਧ ਸਿੰਘ ਅਰੋੜਾ, "*ਰਿਸਾਲਾ-ਏ-ਨਾਨਕ ਸ਼ਾਹ*", ਡੀਪਾਰਟਮੈਂਟ ਆਫ਼ ਪੰਜਾਬ ਹਿਸਟਾਰੀਕਲ ਸਟੱਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ।
5. ਗ਼ੁਲਾਮ ਅਲੀ ਖ਼ਾਨ ਸੱਯਦ, "*ਇਮਾਦ-ਉਸ-ਸਆਦਤ*", (1864) ਨਵਲ ਕਿਸ਼ੋਰ ਪ੍ਰੈਸ, ਕਾਨਪੁਰ
6. ਖ਼ੁਸ਼ਵਕਤ ਰਾਇ, "*ਤਵਾਰੀਖ਼-ਏ-ਸਿਖਾਂ*", ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ
7. ਬਖ਼ਤ ਮੱਲ, "*ਖ਼ਾਲਿਸ ਨਾਮਾ*", ਪੰਜਾਬ ਹਿਸਟਾਰੀਕਲ ਸਟਡੀਜ਼, ਪੰਜਾਬੀ ਯੂਨੀਵਰਸਿਟੀ, ਪਟਿਆਲਾ
8. ਅਹਿਮਦ ਸ਼ਾਹ ਬਟਾਲਵੀ, "*ਤਾਰੀਖ਼-ਏ-ਹਿੰਦ*", ਜ਼ਮੀਮਾ "*ਉਮਦਤ-ਉਤ-ਤਵਾਰੀਖ਼*", ਮੁਨਸ਼ੀ ਸੋਹਨ ਲਾਲ ਸੂਰੀ, ਨਵਲ ਕਿਸ਼ੋਰ ਪ੍ਰੈਸ, ਕਾਨਪੁਰ
9. ਮੁਨਸ਼ੀ ਸੋਹਨ ਲਾਲ ਸੂਰੀ, "*ਉਮਦੱਤ-ਉਤ-ਤਵਾਰੀਖ਼*", ਨਵਲ ਕਿਸ਼ੋਰ ਪ੍ਰੈਸ, ਕਾਨਪੁਰ
10. ਬੂਟੇ ਸ਼ਾਹ, "*ਤਾਰੀਖ਼-ਏ-ਪੰਜਾਬ*", ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ, (ਨੰਬਰ 249, ਪੰਨੇ 483-490। ਨੰਬਰ 4116, ਪੰ. 194)
11. ਖ਼੍ਵਾਜਾ ਅਬਦੁਲ ਕਰੀਮ, "*ਤਾਰੀਖ਼-ਏ-ਪੰਜਾਬ*, ਤੁਹਫ਼ਤੁਲ ਅਹਿਬਾਬ", ਸੈਂਟਰਲ ਪਬਲਿਕ ਲਾਇਬ੍ਰੇਰੀ, ਪਟਿਆਲਾ
12. ਗਣੇਸ਼ ਦਾਸ ਵਡੇਹਰਾ, "*ਚਾਰ ਬਾਗ਼-ਏ-ਪੰਜਾਬ*", ਖ਼ਾਲਸਾ ਕਾਲਜ, ਅੰਮ੍ਰਿਤਸਰ
13. ਮੁਫ਼ਤੀ ਅਲੀ ਉਦ੍-ਦੀਨ, "*ਇਬਰਤ ਨਾਮਾ*", (ਰਿਪਨ ਪ੍ਰੈਸ, ਲਾਹੋਰ) 1961
14. "*ਭਗਤ ਮਾਲ*", ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ
15. ਰਾਜਾ ਰਾਮ ਤੋਤਾ ਪੰਡਿਤ, "*ਗੁਲਗਸ਼ਤ-ਏ-ਪੰਜਾਬ*", ਪੰਜਾਬ ਸਟੇਟ ਆਰਕਾਈਵਜ਼, ਪਟਿਆਲਾ।
16. ਰਤਨ ਚੰਦ ਬਾਲ, "*ਖ਼ਾਲਿਸ ਨਾਮਾ*", ਨਿਜੀ ਲਾਇਬ੍ਰੇਰੀ ਡਾ. ਗੰਡਾ ਸਿੰਘ, ਪਟਿਆਲਾ।